ਅਸਲੀ ਤੇ ਪੂਰਾ

# ਕਿਸਾ ਦੁੱਲਾ ਭਟੀ

ਅਵਾਜ਼ਾਂ ਕਲੀਆਂ ਗੌਣਾਂ ਵਿਚ

ਪ੍ਰਕਾਸ਼ਕ–

**ਭਾਈ ਗੁਰਦਿਆਲ ਸਿੰਘ ਐਂਡ ਸਨਜ਼**

ਪੁਸਤਕਾਂ ਵਾਲੇ ਰੇਲਵੇ ਰੋਡ ਅੰਬਾਲਾ ਸ਼ਹਿਰ

ਫਰਵਰੀ ੧੯੫੫ ਕੀਮਤ ।।) ਅੱਠ ਆਨੇ

# ਆਵਾਜ਼ਾਂ ਦੁੱਲਾ ਭੱਟੀ ਦੀਆਂ

ੀ ਗੁਰ ਨਾਨਕ ਕੋ ਸਿਮਰਕੇ ਲਈ ਹਥ ਮੇਂ ਕਲਮ ਉਠਾ।
ਫਿਰ ਦਸਮਾ ਗੁਰੂ ਅਰਾਦੀਏ ਜਿਨੇ ਲਈ ਸੀ ਹਿੰਦ ਬਚਾ।
ੀਜੇ ਰਾਮ ਨਾਮ ਕੋ ਸਿਮਰੀਏ ਜੇਹੜਾ ਹਰਦਮ ਕਰੇ ਸਹਾ।
ਾਰੇ ਰਾਵਣ ਵਰਗੇ ਸੂਰਮੇ ਲੰਕਾ ਦਿਤੀ ਰੇਤ ਰਲਾ।
ਾਰਿਆ ਕੰਸ ਕੋ ਕੇਸੋਂ ਪਕੜਕੇ ਦਿਤਾ ਧਰਤੀ ਤੋਂ ਪਾਪ ਹਟਾ।
ੈਨੂੰ ਜੀਬ ਚੁਰਾਸੀ ਸਿਮਰਦੇ ਧੰਨ ਸਾਈਂ ਬੇਪ੍ਰਵਾਹ।
ੇਰੀ ਕਬਤਾ ਦੇ ਬਿਚ ਰਸ ਭਰੀਂ ਲਈਂ ਆਪਦੇ ਚਰਨੀ ਲਾ॥੧॥

ਬੇਗਮ ਪੜ੍ਹੇ ਕੁਰਾਨ ਬਿਚ ਮੈਹਲ ਦੇ ਲਗਿਆ ਹੋਇਆ ਖੁਦਾ ਬਚ ਧਿਆਨ। ਨਮਾਜ਼ੀ ਮਸਲੇ ਪੜ੍ਹ ਰਹੀ ਜੇੜ੍ਹੇ ਅਸਲੀ ਬਿਚ ੁਰਾਨ। ਯਾਦ ਆਈ ਮਕੇ ਦੇ ਹੱਜ ਦੀ ਤਿਆਰੀ ਰਾਣੀ ਲਗੀ ਜਾਨ। ਅਕਬਰ ਸਦਿਆ ਮੈਹਲ ਮੇਂ ਬਾਦਸ਼ਾਹ ਆਖੇ ਸੁਣ ਲੇ ੀ ਬਿਆਨ। ਮੈਂ ਜਾਣਾ ਮਕੇ ਦੇ ਹੱਜ ਨੂੰ ਮੈਨੂੰ ਦੇ ਦੇ ਪੈਂਤੀ ਆਨ। ਨਾਲੇ ਦਸ ਬੀ ਦੇਦੇ ਬਾਂਦੀਆਂ ਖਚਰ ਭਰ ਦੇ ਮਾਇਆ ਲਆਨ। ਮੈਨੂੰ ਪੀਨਸ ਦੇ ਵਿਚ ਤੋਰਦੇ ਲਗਿਆ ਬਿਚ ਖੁਦਾ ਦੇ ਆਨ। ਬਾਰਾਂ ਸਾਲ ਲਗਣਗੇ ਮੁਜ ਨੂੰ ਜੀਊਂਦੀ ਰਹੀ ਤਾਂ ਲੂੰਗੀ ਆਨ। ਜੇ ਮੈਂ ਮਰਗੀ ਮੇਰੇ ਖਾਮਦਾ ਦਬ ਦੇਣਗੇ ਘੋਰ ਸਥਾਨ। ਮੁਭਾ ਕਰ ਦੇ ਤਿਆਰੀ ਰਾਮ ਚੰਦਾ ਖੁਸ਼ੀ ਰਖਣਗੇ ਗਮਾਨ ॥ ੨ ॥

ਬੇਗਮ ਤਾਈਂ ਆਖਦਾ ਅਕਬਰ ਬਾਤ ਸੁਨਾ। ਤੈਂ ਮੰਗੇ ਪੈਂਤੀ ਆਨ ਜੋ ਮੈਂ ਛੇ ਸੇ ਤੋਰਾਂ ਬਨਾ। ਦੋ ਸੌ ਗੋਲੀ ਬਾਂਦੀਆਂ ਏਨਾ ਬਕੇ ਸਾਥ ਲਜਾ। ਹਾਥੀ ਘੋੜੇ ਸੰਗ ਹੈ ਹੌਦੇ ਦਿਤੇ ਪਾ। ਤੇਰਾਂ ਸਾਲ ਖਰਚ ਜੋ ਰਾਸਣ ਦਿਤਾ ਬਨਾ। ਸੰਗ ਐਹਲਕਾਰ ਬੀ ਤੋਰਤੇ ਠਾ ਹੌਦੇ ਦਿਬਾਨ ਹੈ ਜਾ। ਬੇਗਮ ਵਿਚ ਪੈਨਸ ਦੇ ਬੈਠਗੀ

ਪੀਨਸ ਲਈ ਕਹਾਰ ਉਠਾ। ਸ਼ੇਖੂ ਚਿਠੀ ਦੇਬੇ ਮਾਤ ਕੋ ਕਰਦਾ ਅਰਜੀ ਸੀਸ ਨਮਾ। ਦੁਲਾ ਭਾਈ ਮੇਰਾ ਧਰਮ ਦਾ ਅਸੀ ਲਈ ਐ ਪਗ ਬਟਾ। ਚੁਗਿਆ ਸੀਰ ਦੋਹਾਂ ਨੇ ਬੈਠ ਕੇ ਸਾਰੀ ਮਾਤਾ ਕੋ ਦਈ ਸੁਨਾ। ਪੈਹਲਾ ਡੇਰਾ ਪਿੰਡੀ ਬਿਚ ਲਾਮਣਾ ਦੁਲਾ ਦੇਬੇ ਟੈਹਲ ਬਜਾ। ਦੁਲਾ ਤੇਰਾ ਪੁਤ ਧਰਮ ਦਾ ਮੇਰੀ ਚਿਠੀ ਦਈਂ ਦਖਾ। ਸੇਬ ਕਰੂ ਦੁਲਾ ਮਨ ਲਾਇ ਕੇ ਦੋਮੇ ਪਿਉ ਪੁਤ ਕਰੇਣਾ ਸੁਨਾ। ਪੂਰੇ ਤੋਰ ਸਮਜਾਕੇ ਤੋਰਤੀ ਬੇਗਮ ਪਾਈ ਪਿੰਡੀ ਦੇ ਰਾ ॥੩॥

ਸਬ ਕਰਕੇ ਸਲਾਮਾ ਜੁੜ ਪਏ ਬੇਗਮ ਹੋਗੀ ਪਿੰਡੀ ਨੂੰ ਤਿਆਰ। ਮੂਰੇ ਸਗਨ ਕਸੂਤੇ ਹੋ ਗਏ ਸਪ ਰਿਹਾ ਫੁਕਾਰੇ ਮਾਰ। ਝੋਟੇ ਭਿੜਦੇ ਟੱਕਰੀ ਕੁਤਾ ਮਾਰੇ ਕੰਨ ਫਟਕਾਰ। ਮੁਸਲਿਮ ਸਗਨ ਬਚਾਰਦ ਮੂਲ ਨਾ ਨਹੀਂ ਕਰਦੇ ਮੂਲ ਬਚਾਰ। ਬੇਗਮ ਖਿਚ ਪਿੰਡੀ ਦੇ ਆ ਗਈ ਮੂਰੇ ਭੇਜ ਦਿਤਾ ਅਸਬਾਰ। ਜਾ ਕੇ ਖਬਰ ਦੁਲੇ ਨੂੰ ਕਰ ਦਈਂ ਛੇਤੀ ਘੋੜਾ ਪਾਇਆ ਲਾਰ। ਜਾ ਅਸਬਾਰ ਦੁਲੇ ਨੂੰ ਬੋਲਦਾ ਜਾਕੇ ਅਦਬ ਸੇ ਕਰੀ ਜੁਹਾਰ। ਦੁਲਿਆ ਤੈਨੂੰ ਬੇਗਮ ਸਦਦੀ ਤੇਰਾ ਪੁਤਰਾਂ ਵਾਂਗੂ ਪਿਆਰ। ਉਹੇ ਜਾਂਦੀ ਮਕੇ ਦੇ ਹੱਜ ਨੂੰ ਐਥੇ ਕਟੂਗੀ ਰਾਤ ਬਹਾਰ। ਜਾ ਕੇ ਤੰਬੂ ਲਬਾ ਦੇ ਦੁਲਿਆ ਨਾਲੇ ਖਾਣਾ ਕਰਨਾ ਤਿਆਰ। ਸੁਭਾ ਤੁਰਨਾ ਮਕੇ ਦੇ ਹੱਜ ਨੂੰ ਸਾਰੀ ਦੱਸੀ ਗੱਲ ਉਚਾਰ। ਦੁਲਾ ਤੁਰ ਪਿਆ ਨਾਲ ਅਸਬਾਰ ਦੇ ਕੈਂਦਾ ਰਾਮ ਚੰਦ ਬਾਤ ਬਚਾਰ ॥ ੪ ॥

ਦੁਲਾ ਨਾਲ ਨਫਰ ਦੇ ਜਾਂਵਦਾ ਚੜ੍ਹ ਗਾਜੀ ਹਥ ਲਗਾਮ। ਦੇਖੀ ਬੇਗਮ ਜੀ ਦੀ ਪਾਲਕੀ ਦੁਲਾ ਕਰਦਾ ਜਾਏ ਸਲਾਮ। ਸੁਖ ਸਾਂਦ ਸ਼ੇਖੂ ਦੀ ਪੁਛਦਾ ਨਾਲੇ ਖਤ ਪੜ੍ਹਿਆ ਸਰ ਨਾਮ। ਦੁਲਾ ਆਖੇ ਨੀ ਮਾਤਾ ਮੇਰੀ ਮੇਰੀਏ ਤੈਂ ਦੇਖਿਆ ਪਿੰਡੀ ਗਾਮ। ਅਜ ਭਾਗ ਹਮਾਰੇ ਖੁਲ੍ਹਗੇ ਤੇਰਾ ਸੁਣਿਆ ਜਦ ਮੈਂ ਨਾਮ। ਸਾਰੇ ਲਸ਼ਕਰ ਤਾਈਂ ਲਗਿਆ ਘੋੜੇ ਬੰਨੇ ਤਬੇਲੇ ਸਾਮ। ਹਾਥੀ ਬਾੜੇ

ਬਿਚ ਹੈ ਬਾਗਲ ਦੇ ਸੰਗਲ ਮਾਰੇ ਨੇ ਸਰੇਆਮ। ਜੇਹੜੇ ਨੌਕਰ ਗੋਲੀ ਬਾਂਦੀਆਂ ਸਬ ਕੋ ਜਗਾ ਦਬਾਈ ਲਾਮ। ਲੋਹੇ ਚਾੜ੍ਹੀ ਰੋਟੀ ਕਰ ਦਈ ਉਤੇ ਰਾਤ ਜੋ ਪੈਗੀ ਸਿਆਮ। ਹੁਣ ਸੇਬਾ ਰਾਣੀ ਦੀ ਹੋਮਦੀ ਪਿਸਤਾ ਔਰ ਬਦਾਮ। ਰਾਮ ਚੰਦਾ ਦੁਲਾ ਹੁਸ਼ਿਆਰ ਸੀ ਸਾਰਾ ਧਨ ਜੋ ਕਰ ਦੁਖਾਮ ॥ ੫ ॥

ਸਬ ਕੋ ਦਾਣਾ ਨੀਰਾ ਦੇ ਦਿਤਾ ਜੇਹੜੇ ਘੋੜੇ ਹਾਥੀ ਨਾਲ। ਖਾਣਾ ਖਾ ਕੇ ਸਾਰੇ ਸੌਂ ਗਏ ਨਹੀਂ ਦਿਲ ਬਿਚ ਕੋਈ ਖਿਆਲ। ਬੇਗਮ ਦੁਲਾ ਗੱਲਾਂ ਮਾਰਦੇ ਦੁਖ ਸੁਖ ਪੁਛੇ ਕੋਲ ਬਹਾਲ। ਬੇਗਮ ਦਿੰਦੀ ਜੇਵਰ ਲਾਇਕੇ ਦੁਲਾ ਲੈਂਦਾ ਤੁਰਤ ਸੰਭਾਲ। ਜੇਹੜਾ ਧਨ ਸੀ ਖਚਰ ਲਦਿਆ ਓਬੀ ਸਾਂਭਿਆ ਭੱਟੀ ਦਲਾਲ। ਉੱਤੋਂ ਰਾਤ ਜੋ ਅੱਧੀ ਬੀਤਗੀ ਸਾਰੇ ਸੌਂਗੇ ਸੁਰਤ ਨਾ ਡਾਲ। ਦੁਲਾ ਆਖੇ ਮਾਤਾ ਸੌਂ ਜਾਓ ਸੁਬਾ ਉਠਣਾ ਪ੍ਰਾਤਾਕਾਲ। ਰਾਮ ਚੰਦਾ ਬੇਗਮ ਸੌਂ ਗਈ ਹੁਣ ਖੇਲੂ ਦੁਲਾ ਚਾਲ ॥ ੬ ॥

ਕਹੇ ਦੁਲੇ ਦੇ ਬੇਗਮ ਸੌਂ ਗਈ ਦਿਤੀ ਨੀਂਦ ਨੇ ਲੋਰੀ ਆਨ। ਧੰਨ ਜੇਵਰ ਕਢਿਆ ਨਾਰ ਦਾ ਰਖਿਆ ਕੋਠੀ ਦੇ ਬਿਚ ਜਾਨ। ਨਾਲੇ ਮੋਹਰਾਂ ਦੀ ਗੂਣ ਉਠਾ ਲਈ ਰਾਣੀ ਸੁਤੀ ਚਾਦਰ ਤਾਨ। ਘੋੜੇ ਖੋਲ੍ਹੇ ਤਬੇਲਿਓਂ ਸੂਰਮਾ ਵਡੇ ਸਦ ਕੇ ਆਪਣੇ ਜੁਆਨ। ਸਾਰੇ ਦੋਸਤ ਯਾਰ ਬੁਲਾ ਲਏ ਭੱਟੀ ਸੂਰੇ ਤਾਕਤ ਬਾਨ। ਪੰਜੇ ਹਾਥੀ ਖੋਲ੍ਹੇ ਸੂਰਮਾ ਬੰਨੇ ਆਪਣੇ ਕਿੱਲੇ ਦਰਮਿਆਨ। ਜਿੰਨੇ ਸ਼ਸਤਰ ਬੇਗਮ ਨਾਲ ਸੀ ਰਫਲਾਂ ਭਾਲੇ ਕਿਰਚ ਕ੍ਰਿਪਾਨ। ਸਾਰੇ ਚੁਕਕੇ ਦੁਲਾ ਲੈ ਗਿਆ ਖਾਲੀ ਕੀਤਾ ਸਾਫ ਮਦਾਨ। ਸਬ ਤੇ ਨੀਂਦ ਨੇ ਘੇਰਾ ਪਾ ਲਿਆ ਬੀਰਾ ਅਗੇ ਸੁਣੋ ਬਿਆਨ ॥ ੭ ॥

ਸੁਤੀ ਬੇਗਮ ਬੈਠਗੀ ਚੜ੍ਹਦੇ ਸੂਰਜ ਨਾਲ। ਹੁਕਮ ਸੁਣਾਇਆ ਨਫਰ ਕੋ ਕਰੋ ਤਿਆਰੀ ਸਾਂਭੋ ਮਾਲ। ਪੈਹਲਾਂ ਲਿਆ ਦੁਲੇ ਨੂੰ ਸਦਕੇ ਨੌਕਰ ਚਲਿਆ ਫੁਰਤੀ ਨਾਲ। ਨੌਕਰ ਜਾ ਦੁਲੇ ਨੂੰ ਬੋਲਦਾ

ਤੈਨੂੰ ਸੱਦੇ ਬੇਗਮ ਲਾਲ। ਦੂਲਾ ਝੱਟ ਬੇਗਮ ਪਾਸ ਆ ਗਿਆ ਰਾਣੀ ਲੈਂਦੀ ਪਾਸ ਬਹਾਲ। ਬੇਟਾ ਕਰ ਦੇ ਤਿਆਰੀ ਜਾਣ ਦੀ ਚੰਗੀ ਲਈ ਮੈਂ ਰਾਤ ਨਕਾਲ। ਮੇਰਾ ਜੇਬਰ ਮਾਇਆ ਲਿਆਨ ਦੇ ਮਕੇ ਪੌਂਚਾਂ ਖੁਸ਼ੀਆਂ ਨਾਲ। ਮੇਰੇ ਹਾਥੀ ਘੋੜੇ ਪੀੜ ਦੇ ਸਾਰੇ ਦੇ ਦੇ ਹਥਿਆਰ ਨਿਕਾਲ। ਦਿਨ ਚੜ੍ਹ ਗਿਆ ਛੇਤੀ ਤੋਰ ਦੇ ਜਿਊਂਦੀ ਰਹੀ ਮਿਲੂੰ ਮੈਂ ਬਾਲ। ਤੈਂ ਸੇਬਾ ਕੀਤੀ ਮੁਜਦੀ ਰਾਮ ਚੰਦਾ ਸਿਮਰ ਗੋਪਾਲ ॥ ੮ ॥

ਦੱਲਾ ਭੱਟੀ ਮੂਹੋਂ ਬੋਲਦਾ ਕਹੇ ਬੇਗਮ ਤਾਈਂ ਪੁਕਾਰ। ਕੇਹੜਾ ਧੰਨ ਜੇਬਰ ਤੈਂ ਬਖਸ਼ਿਆ ਘੜੀ ਘੜੀ ਕਰੇਂ ਤਕਰਾਰ। ਨਾਲੇ ਸੇਬਾ ਕੀਤੀ ਤੁਧ ਦੀ ਐਮੇ ਰਹੀ ਹੈ ਦੂੰਨਾ ਮਾਰ। ਕੇਹੜੇ ਹਾਥੀ ਘੋੜੇ ਸੰਗ ਥੇ ਜੇੜੇ ਮਕੇ ਨੂੰ ਪਾਮਾਂ ਲਾਰ। ਐਮੇ ਨਿਮਕ ਹਰਾਮੀ ਕਰ ਰਹੀ ਤੰਗ ਕਰਦੀ ਹੈ ਲਖਬਾਰ। ਤੁਸੀਂ ਨਾਰਾਂ ਟੂਣੇ ਹਾਰੀਆਂ ਛਡ ਖਸਮਾਂ ਨੂੰ ਰਖਣ ਯਾਰ। ਕੱਟੀ ਰਾਤ ਜੋ ਤੋਮਤ ਲਾਮਦੀ ਬੋਲੇ ਝੂਠ ਤੂੰ ਖੜੀ ਬਦਕਾਰ। ਏਥੋਂ ਲੈ ਕੇ ਇਜਤ ਨਿਕਲ ਜਾ ਨਹੀਂ ਸੋਟੇ ਲਾਦੂੰ ਚਾਰ। ਕਿਥੇ ਮਿਆਣੂ ਦੂਲੇ ਦੀ ਆ ਗਈ ਪਟ ਗੁਤ ਨੀ ਧਕੇ ਚਾਰ। ਰਾਮਚੰਦਾ ਜੋ ਦੂਲਾ ਘੂਰਦਾ ਨਹੀਂ ਹੰਨਾਂ ਦਾ ਅਤਬਾਰ ॥ ੯ ॥

ਚੰਗਾ ਕੰਮ ਨੀ ਕੀਤਾ ਦੂਲਿਆ ਜੇਹੜਾ ਮਾਂ ਨੂੰ ਕਰਦਾ ਤੰਗ। ਧੰਨ ਜੇਬਰ ਮੇਰਾ ਲਿਆਨ ਦੇ ਨਹੀਂ ਭਾਰੀ ਹੋਣਗੇ ਜੰਗ। ਜਿਮੇ ਆਏ ਹਾਂ ਮਕੇ ਨੂੰ ਤੋਰਦੇ ਕੱਸ ਘੋੜੇ ਹਾਥੀ ਸੰਗ। ਡਰ ਮੰਨ ਲੈ ਅਕਬਰ ਭੂਪ ਦਾ ਤੂੰ ਸਕਦਾ ਨਹੀ ਮੂਤੇ ਖੰਗ। ਤੂੰ ਦੂਲਿਆ ਤੁਖਮ ਹਰਾਮ ਦੀ ਫਿਰਦਾ ਪਿੰਡੀ ਬਿਚ ਮਲੰਗ। ਨਾਲੇ ਸੇਖੂ ਨੂੰ ਖਾਮਾ ਭੂੰਨਕੇ ਤੈਨੂੰ ਆਖੇ ਬੀਰ ਨਸੰਗ। ਤੈਨੂੰ ਪਾਪੀਆ ਫਾਹੇ ਟੰਗਾਮਣਾਂ ਮੇਰਾ ਡਰ ਨੀ ਮੰਨਦਾ ਨੰਗ। ਸਾਰੇ ਸੰਗਦੇ ਨੌਕਰ ਸੋਚਦੇ ਹਥੋਂ ਖਾਲੀ ਕਰੋ ਮਲੰਗ। ਸ਼ੋਰ ਪੈਗੀ ਪਿੰਡੀ 'ਚ ਰਾਮਚੰਦ ਸਾਥੀ ਦੂਲੇ

ਦੇ ਰਹੇ ਨੇ ਖੰਗ ॥ ੧੦॥

ਦੇਖੀ ਬੇਗਮ ਗਾਲੀਂ ਦੇਮਦੀ ਦੁੱਲਾ ਗਜਿਆ ਸ਼ੇਰ ਜੁਆਨ। ਮਦਤ ਦਿੰਦੇ ਦੁਲੇ ਦੇ ਯਾਰ ਜੋ ਜੇਹੜੇ ਬੈਕੇ ਕਠੇ ਖਾਨ। ਨੌਕਰ ਬੇਗਮ ਦੇ ਸਾਰੇ ਭਜਗੇ ਖਾਲੀ ਕਰਕੇ ਸਾਫ ਮਦਾਨ ਸੰਗ ਰਾਣੀ ਦੇ ਗੋਲੀਆਂ ਬਾਂਦੀਆਂ ਦੁਲਾ ਲਗਿਆ ਜੇਬਰ ਲਾਨ। ਚੰਗੀ ਟੈਲਣ ਸੋਣੀ ਖਿਚ ਲੀ ਲੈਗੇ ਮਿਤਰ ਦੁੱਲੇ ਦੇ ਆਨ। ਸਬ ਛੜੇ ਕੁਮਾਹੇ ਨਾ ਰਹੇ ਘਰ ਘਰ ਲਈ ਬੰਡ ਰਕਾਨ। ਫੇਰ ਬੇਗਮ ਦੀ ਗੁਤ ਨੀ ਮੁਨਤੀ ਕਾਲਾ ਕੀਤਾ ਮੁਖ ਬੇ ਸਾਨ। ਕੰਨੇ ਬੁਚੀ ਕਰਕੇ ਤੋਰਤੀ ਦਿਤਾ ਰਾਣੀ ਦਾ ਤੋੜ ਗੁਮਾਨ। ਬਿਚ ਡੋਲੀ ਦੇ ਰੋਂਦੀ ਸਿਟਤੀ ਨੌਕਰ ਸਾਰੇ ਪਿਟਦੇ ਜਾਨ। ਸਾਰੇ ਜਾਂਦੇ ਧਾਹਾਂ ਮਾਰਦੇ ਪੌਂਚ ਬਿਚ ਲਾਹੌਰ ਦੇ ਆਨ। ਜਾਕੇ ਬਿਚ ਕਚੈਹਰੀ ਪਿਟਦੇ ਪੈ ਗਿਆ ਭਾਰੀ ਜੋ ਘਮਸਾਨ। ਤਖਤੋਂ ਉਠਿਆ ਅਕਬਰ ਬਾਦਸ਼ਾਹ ਜਾਕੇ ਬੇਗਮ ਦੇਖੀ ਆਨ। ਏ ਜ਼ੁਲਮ ਜੋ ਭਾਰੀ ਹੋ ਗਿਆ ਗਾਬੇ ਰਾਮ ਚੰਦ ਜੋ ਗਾਨ ॥ ੧੧ ॥

ਬੇਗਮ ਅਕਬਰ ਮੂਰੇ ਪਿੱਟਦੀ ਖੜਕੇ ਰੋਬੇ ਕਰੇਪੁਕਾਰ।ਰਾਜਾ ਧਰਿਗ ਤੁਮਾਰਾ ਜੀਮਣਾ ਜੀਦੀ ਦੁਖੀਆ ਹੋਬੇ ਨਾਰ। ਮੈ ਪਿੰਡੀ ਦੁੱਲੇ ਨੇ ਲੁਟਲੀ ਤੇਰਾ ਡਰ ਨਾ ਹੈ ਸਰਕਾਰ। ਐਮੇ ਲਸ਼ਕਰ ਫੌਜਾਂ ਰਖੀਆਂ ਗੁਤ ਮੁਨਤੀ ਐਨ ਸਮਾਰ। ਮੇਰੀਆਂ ਟੈਹਲਣਾਂ ਘਰੇ ਬਸਾਲੀਂ ਜੇਹੜੇ ਵੱਡੇ ਬੇ ਬਦਕਾਰ। ਮੇਰਾ ਮੂੰਹ ਸਿਰ ਕਾਲਾ ਕਰ ਦਿਤਾ ਪੈਦਲ ਆਏ ਤੁਰ ਅਸਬਾਰ। ਮੇਰੇ ਜੇਬਰ ਮਾਇਆ ਲੁਟ ਲਏ ਰੋਂਦੀ ਟੈਹਲਣਾਂ ਜਾਰੋ ਜਾਰ। ਖਾਮਾ ਸੇਖੂ ਪੂਤ ਦਾ ਕਾਲਜਾ ਜੀਨੇ ਪੱਗ ਬਗ ਬਟਾਈ ਸਮਾਰ। ਘੋੜੇ ਹਾਥੀ ਮੇਰੇ ਰਖ ਲਏ ਨਾਲੇ ਖੋ ਲਏ ਸਬ ਹਥਯਾਰ। ਮੇਰੀ ਚਮੜੀ ਲਾਤੀ ਕੁਟਕੇ ਦੁਲਾ ਭਰਿਆ ਨਾਲ ਹੰਕਾਰ। ਰਾਮਚੰਦ ਖੋਰ ਦੁਲੇ ਨੇ ਕਢਿਆ ਦੁਖੀ ਰੋਬੇ ਬੇਗਮ ਨਾਰ ॥ ੧੨ ॥

ਅਕਬਰ ਨੇ ਸੇਖੂ ਸਦਿਆ ਕੋਲੇ ਲਿਆ ਬੁਲਾ। ਰਾਜਾ ਸੇਖੂ ਨੂੰ ਤੜਾਂ ਦੇਮਦਾ ਲਈ ਦੁਲੇ ਸੇ ਪੱਗ ਬਟਾ। ਤੈਨੂੰ ਸ਼ਰਮ ਨਾ ਆਈ ਗੰਦਿਆ ਦਿਤਾ ਬਾਪ ਨੂੰ ਦਾਗ ਲਗਾ। ਤੇਰੀ ਮਾਂ ਦੀ ਗੁਤ ਨੀ ਮੁਨਤੀ ਦਿਤਾ ਕਾਲਾ ਮੂੰਹ ਕਰਬਾ। ਜੇਬਰ ਮਾਇਆ ਸਾਰੇ ਲੁਟ ਲਏ ਘੋੜੇ ਟਾਬੀ ਲਏ ਲੁਕਾ। ਸਾਰੇ ਖੋ ਲਏ ਨੇ ਹਥਿਆਰ ਨੇ ਬਾਂਦੀਆਂ ਲਈਆਂ ਘਰੇ ਬਸਾ। ਬੇਗਮ ਗਈ ਸੀ ਮਕੇ ਦੇ ਹਜ ਨੂੰ ਦਿੱਤਾ ਪਿੰਡੀ ਹਜ ਕਰਾ। ਓਹਨੂੰ ਭਾਈ ਧਰਮ ਦਾ ਆਖਦਾ ਪਗ ਦੁਲੇ ਸੇ ਲਈ ਬਟਾ। ਮੇਰੀ ਚਰਚਾ ਹੋ ਗਈ ਦੇਸ ਮੇਂ ਤੇਰੀ ਦੇਮਾਂ ਖੱਲ ਲੁਹਾ। ਅੱਗੇ ਲੇਖੂ ਖਤਰੀ ਲੁਟਿਆ ਨਾਲੇ ਚੰਦੂ ਬਾਣੀਆ ਜਾ। ਨਾਲੇ ਗੁਰਸੁਖ ਰੋੜਾ ਲੁਟਿਆ ਬਿਰਜੂ ਆਇਆ ਸੁਨਿਆਰ ਲੁਟਾ। ਹੋਰ ਬਹੁਤ ਦੁਲੇ ਨੇ ਲੁਟ ਲਏ ਤੈਂ ਦਿਤੇ ਮਾਫ ਕਰਾ। ਹੁਣ ਤੇਰੀ ਮਾਂ ਤੇ ਹਥ ਫੇਰਤਾ ਰਾਮਚੰਦ ਕਥਕੇ ਗਾਹਾਂ ਸੁਨਾ।੧੩।

ਬੇਗਮ ਰਾਣੀ ਚੁਪਕੀ ਬੈਠਗੀ ਦੇਕੇ ਪੁਤ ਨੂੰ ਗਾਲ੍ਹ ਹਜਾਰ। ਐਹਲਕਾਰ ਸਬ ਸਦ ਲਏ ਲਾਇਆ ਅਕਬਰ ਨੇ ਦਰਬਾਰ। ਨੇਤਰ ਮਚਦੇ ਬਾਂਗ ਮਸਾਲ ਦੇ ਰਾਜੇ ਚੜ੍ਹਿਆ ਜੋਸ਼ ਅਪਾਰ। ਅਕਬਰ ਸਦੇ ਛਾਂਟ ਜੁਆਨ ਜੋ ਗਿਣਤੀ ਵਿਚ ਸੀ ਡੇਢ ਹਜਾਰ। ਸਬ ਚੜ੍ਹ ਘੋੜਿਆਂ ਤੇ ਤੁਰ ਪਏ ਪੰਜੇ ਲਾ ਲਾ ਕੇ ਹਥਯਾਰ ਜਾਕੇ ਬਿਚ ਪਿੰਡੀ ਦੇ ਪੌਂਚ ਗਏ ਜੇਹੜੀ ਸੱਦਨ ਦੁਲੇ ਦੀ ਬਾਰ। ਤੰਬੂ ਲਾਤਾ ਹੈ ਬਿਚ ਬਾਗ ਦੇ ਰਾਜਾ ਖੇਲੇ ਮਿਰਗ ਸ਼ਕਾਰ।੧੪। ਕੀੜਾ ਜੰਗਲੀ ਜਾਨਬਰ ਬਾਗ ਪਟਿਆ ਬਸ਼ੁਮਾਰ। ਅਕਬਰ ਆਖੇ ਖੇਲ ਸ਼ਕਾਰ ਜੋ ਫੇਰ ਫੜਨਾ ਦੁਲਾ ਬਦਕਾਰ। ਓਨੇ ਦੁਲਾ ਮਾਮੂਲੀ ਸਮਝਿਆ ਖੇਲੇ ਤੀਰਾਂ ਨਾਲ ਸ਼ਕਾਰ। ਦੁਖੀ ਮਿਰਗ ਦੁਲੇ ਦੇ ਭੱਜ ਗਏ ਮਾਲੀ ਰੋਬੇ ਧਾਹਾਂ ਮਾਰ। ਸਾਰਾ ਬਾਗ ਦੁਲੇ ਦਾ ਉਜਾੜਤਾ ਮਾਲੀ ਕੁਟਿਆ ਬੇਸ਼ੁਮਾਰ। ਅਕਬਰ ਬੀਰਬਲ ਦੋਮੇਂ ਬੋਲਦੇ ਸੁਣ ਮਾਲੀ ਅਰਜ ਗੁਮਾਰ। ਜਾਕੇ ਕੋਲ ਦੁਲੇ ਦੇ ਦਸਦੇ

ਚੜ੍ਹਕੇ ਆਗੀ ਹੈ ਸਰਕਾਰ । ਅਕਬਰ ਆਗਿਆ ਫੜਨੇ ਤੁਝ ਨੂੰ ਵਿੰਦੇ ਪਿਠ ਨਾ ਮਰਦ ਹਕਾਰ।ਬੰਨਕੇ ਲੈਜੂ ਪਿੰਡੀ ਦੀਆਂ ਨਾਰੀਆਂ ਬਣਕੇ ਬੈਠਾ ਹੈ ਬਲਕਾਰ। ਐਨੀ ਕੈਹਕੇ ਮਾਲੀ ਤੋਰਤਾ ਰਾਮਚੰਦ ਗਹਾਂ ਤੂੰ ਹਾਲ ਉਚਾਰ ॥ ੧੪ ॥

ਮੂਰੇ ਦੂਲੇ ਦੇ ਮਾਲੀ ਪਿਟਦਾ ਖੜਕੇ ਰੋਬੇ ਧਾਹਾਂ ਲਾ। ਚੜ੍ਹਕੇ ਆਗਿਆ ਅਕਬਰ ਬਾਦਸ਼ਾਹ ਦਿਤਾ ਬਾਗ ਦਾ ਨਾਸ ਬਨਾ। ਸਹੇ ਮੋਰ ਕਲੈਹੀ ਉਡ ਗਏ ਦਿਤੇ ਮਿਰਗਾਂ ਦੇ ਹੋਸ਼ ਭੁਲਾ । ਨਾਲੇ ਕੁਟਿਆ ਮੈਨੂੰ ਬੰਨ੍ਹਕੇ ਕੈਂਹਦਾ ਦੂਲੇ ਨੂੰ ਦਸੀਂ ਜਾ। ਬੰਨ੍ਹਕੇ ਲੈ ਜੂ ਪਿੰਡੀ ਦੀਆਂ ਨਾਰੀਆਂ ਲੈਜੂ ਸਬ ਨੂੰ ਕੈਦ ਕਰਾ । ਸੁਣ ਮਾਲੀ ਦੀ ਸਾਰੀ ਬਾਤ ਨੂੰ ਦੂਲਾ ਛਾਤੀ ਸੇ ਲੈਂਦਾ ਲਾ। ਚੰਗੀ ਦਸੀ ਤੈਂ ਆਕੇ ਮਾਲੀਆ ਦੂਲਾ ਦਿੰਦਾ ਧੀਰ ਧਰਾ। ਦੂਲਾ ਉਠਕੇ ਲਦੀ ਕੋਲ ਆਮਦਾ ਕੈਂਹਦਾ ਮਾਤ ਕੋ ਸੀਸ ਨਮਾ। ਚੜ੍ਹ ਕੇ ਆਗਿਆ ਅਕਬਰ ਬਾਦਸ਼ਾਹ ਮਾਤਾ ਦੇਮਾਂ ਜੰਗ ਮਚਾ। ਬਾਪ ਦਾਦੇ ਦੀਆਂ ਸਾਂਗਾਂ ਬਖਸ਼ਦੇ ਮੈਨੂੰ ਕੁੰਜੀਆਂ ਤੁਰਤ ਫੜਾ। ਜਿੰਦਾ ਖੋਲ੍ਹ ਪੁਰਾਣੇ ਕਿਲੇ ਦ ਮੈਨੂੰ ਤੋਪਾਂ ਦੇ ਮੁਖ ਦਖਾ । ਲਦੀ ਨੇ ਕੁੰਜੀਆਂ ਦੇਤੀਆਂ ਸ਼ਾਮੀ ਬੇਟਾ ਤੇਰਾ ਦਾ। ਮਿਤਰ ਪਿਆਰੇ ਦਲੇ ਨੇ ਸਦ ਲਏ ਬੈਠਕ ਲਏ ਬਠਾ। ਨੈ ਕਨੀ ਦੇ ਸਚੇ ਡੋਗਰੇ ਲਏ ਪਿੰਡਾਂ ਦੇ ਹੋਰ ਰਲਾ। ਕਠੇ ਤ੍ਰਿਨ ਹਜ਼ਾਰ ਹੋਏ ਸੂਰਮੇ ਸਬ ਦੇ ਦਿਤ ਹਥਿਆਰ ਲਬਾ। ਪੂਰੀ ਦੂਲੇ ਤਿਆਰੀ ਕਰ ਲਈ ਰਾਮਚੰਦ ਦੇਣਾ ਜੰਗ ਮਚਾ।੧੫।

ਜੋਧਾ ਭੱਟੀ ਦੂਲਾ ਚੜ੍ਹ ਗਿਆ ਭਾਰੀ ਕਰਕੇ ਜੋਸ਼ ਹੰਕਾਰ। ਸਾਰੇ ਸਾਥੀ ਦੂਲੇ ਰਾਠ ਦੇ ਤੁਰਤੇ ਸਾਰੇ ਲਾ ਹਥਿਆਰ। ਤੋਪਾਂ ਤੀਰ ਕਿਰਚ ਤਲਵਾਰ ਜੋ ਟਫਲਾਂ ਢਾਲਾਂ ਬੇ ਸ਼ੁਮਾਰ। ਜਾਕੇ ਘੇਰਾ ਪਾ ਲਿਆ ਬਾਗ ਨੂੰ ਲਈ ਖਾਈ ਦੀ ਆਡ ਸਮਾਰ। ਸਿਧੇ ਗੋਲੇ ਧਿਟਦੇ ਬਾਗ ਨੂੰ ਛਡੇ ਤੀਰ ਜ ਬੇਸ਼ਮਾਰ। ਸਾਰੇ ਬਾਗ ਨੂੰ ਗੋਲੇ ਛਾਣਗੇ ਜਿਥੇ ਲੜਦੀ ਸੀ ਸਰਕਾਰ । ਥਾ ਅਸਮਾਨਾਂ ਚੋੜਾ

ਜੰਗ ਦਾ ਮੂਰੇ ਅਕਬਰ ਚਲਿਆ ਹਾਰ। ਦੂਲੇ ਪਾਸ ਤਿਆਰੀ ਡਬਲ ਸੀ ਪੂਰੇ ਜੰਗ ਦਾ ਜੋਸ਼ ਅਪਾਰ। ਪੰਜ ਸੈ ਮਾਰਿਆ ਜੁਆਨ ਲਾਹੌਰ ਦਾ ਮੇਰੇ ਦੂਲੇ ਦੇ ਪੰਜ ਅਸਬਾਰ। ਫੌਜੀ ਅਕਬਰ ਜੀ ਦੇ ਭਜ ਗਏ ਜਾਂਦੇ ਭਜੇ ਬੇਸਮਾਰ। ਅਕਬਰ ਜਾ ਕੇ ਮੂਰੇ ਘੇਰਿਆ ਰਾਜਾ ਡਰ ਸਿਟੇ ਹਥਿਆਰ। ਸਭ ਦੇ ਘੋੜੇ ਸ਼ਸਤਰ ਖਸਲੇ ਅਕਬਰ ਹੋਕੇ ਖੜਾ ਲਚਾਰ। ਦੋਮੇ ਰਾਜਾ ਮੰਤਰੀ ਪਿੱਟਦੇ ਰਾਮਚੰਦਾ ਸਿਮਰੋ ਕ੍ਰਿਸ਼ਨ ਮੁਰਾਰ। ੧੬ ॥

ਜਾਕੇ ਦੂਲੇ ਨੇ ਘੇਰਾ ਪਾ ਲਿਆ ਅਕਬਰ ਜਾਂਦਾ ਸੀ ਚੋੜ ਚਪੱਟ। ਦੂਲਾ ਮੂਰੇ ਜਾ ਕੇ ਘੇਰਦਾ ਨਹੀਂ ਦਿਤਾ ਟਪਣ ਬੱਟ। ਫੜਕੇ ਬਾਹੋਂ ਹੇਠਾਂ ਸਿਟਿਆ ਛਾਤੀ ਉਤੇ ਬਹਿ ਗਿਆ ਜੱਟ। ਛਾਤੀ ਉਤੇ ਛਾਲਾਂ ਮਾਰਦਾ ਜਿਮੇ ਚੜ੍ਹੇ ਸੁਹਾਗੇ ਜੱਟ। ਦਾਹੜੀ ਖਿਚਤੀ ਦੂਲੇ ਰਾਠ ਨੇ ਪੱਟੀ ਮੁਛ ਹੈ ਦੇ ਕੇ ਬੱਟ। ਦਾਹੜੀ ਮੁਛਾਂ ਦੋਮੇ ਰਗੜੀਆਂ ਨਾਲੇ ਸਿਰ ਤੋਂ ਖਿਚੀ ਲੱਟ। ਸਾਰਾ ਮੂੰਹ ਸਿਰ ਕਾਲਾ ਕਰ ਦਿਤਾ ਜਿਮੇ ਗੀਠੀ ਚੜ੍ਹਿਆ ਮੱਟ। ਰਾਜਾ ਮੰਤਰੀ ਧਾਹਾਂ ਮਾਰਦੇ ਰਹੇ ਨਾਮ ਦੂਲੇ ਦਾ ਰੱਟ ॥ ੧੭ ॥

ਦੋਮੇ ਦੂਲੇ ਦੇ ਪੈਰੀ ਪੈ ਗਏ ਹਥ ਬੰਨ ਕਰਦੇ ਖੜੇ ਜੁਹਾਰ। ਸਰਨ ਆਏ ਨੂੰ ਸੂਰਾ ਬਖਸ਼ਦਾ ਰਾਜਾ ਮਿੰਨਤਾਂ ਕਰੇ ਹਜਾਰ। ਸਾਰੇ ਬਸਤਰ ਸ਼ੱਸਤਰ ਲਾਹ ਲਏ ਤੋਰੇ ਦੂਲੇ ਨੇ ਧਕੇ ਮਾਰ। ਦੋਮੇ ਪੈਦਲ ਰੋਂਦੇ ਜਾਮਦੇ ਕੇਂਦੇ ਬਖਸ਼ੀ ਜਿੰਦ ਮੁਰਾਰ। ਦੋਮੇ ਜਾਂਦੇ ਠੋਕਰ ਖਾਮਦੇ ਪੌਂਹਚੇ ਸ਼ੈਹਰ ਮੇਂ ਹੋ ਲਚਾਰ। ਦਿਨ ਛਿਪ ਗਿਆ ਸ਼ਰਮ ਜੋ ਆਮਦੀ ਉਤੇ ਹੋ ਗਿਆ ਨ੍ਹੇਰ ਗੁਬਾਰ। ਚੁਪ ਕੀਤੇ ਮੈਹਲ ਮੇਂ ਆ ਬੜੇ ਬੇਗਮ ਕਹੇ ਆਈ ਸਰਕਾਰ। ਜਦ ਮੂੰਹ ਸਿਰ ਕਾਲਾ ਦੇਖਿਆ ਦਾਹੜੀ ਮੁੰਨੀ ਖੂਬ ਸਮਾਰ। ਬੇਗਮ ਆਖੇ ਇਕੋ ਜੇਹੀ ਹੋ ਗਈ ਦੋਮੇ ਮਾਂਜੇ ਮਰਦ ਤੇ ਨਾਰ। ਕਦੇ ਰੋਂਦੇ ਦੋਮੇ ਹਸਦੇ ਦੂਲਾ ਭਰ ਗਿਆ ਨਾਲ ਹੰਕਾਰ। ਚੁਪ ਕਰਕੇ ਰਾਤ ਲੰਘਾ ਲਈ ਚੜ੍ਹਿਆ

ਸੂਰਜ ਮਿਟੇ ਅੰਦਾਰ। ਸੁਭੇ ਉਠ ਕੇ ਕਰ ਅਸ਼ਨਾਨ ਕੋ ਮੁਖ ਤੇ ਠਾਠੀ ਬੰਨ੍ਹੀ ਸਮਾਰ। ਪਾ ਕੇ ਬਰਦੀ ਰਾਜਾ ਆਮਦਾ ਰਾਮ ਚੰਦਾ ਲਾ ਲੀਨਾ ਦਰਬਾਰ ॥ ੧੮ ॥

ਲਾ ਕੇ ਤੇ ਦਰਬਾਰ ਨੂੰ ਅਕਬਰ ਸੇਖੂ ਨੂੰ ਬੁਲਵਾਏ। ਸੇਖੂ ਆਇਆ ਹੈ ਦਰਬਾਰ ਮੇ ਦਿਤੀ ਪਿਤਾ ਸਲਾਮ ਬੁਲਾਏ। ਅਕਬਰ ਸੇਖੂ ਤਾਈਂ ਤਾੜਦਾ ਦੁਸ਼ਟਾ ਮੁਖ ਨਾ ਮੁਝੇ ਦਖਾਏ। ਤੈਨੂੰ ਸ਼ਰਮ ਨਾ ਔਂਦੀ ਐ ਮੂਰਖ ਦਿਤੀ ਬਾਪ ਦੀ ਝੰਡ ਲਹਾਏ। ਅਗੋ ਬੇਗਮ ਰਾਣੀ ਲੁਟ ਲਈ ਦੁਲਾ ਲੈਂਦਾ ਇਜ਼ਤ ਲਾਏ। ਜੇ ਹੈਂ ਤੂੰ ਮੇਰੀ ਤੁਖਮ ਦਾ ਜਾ ਕੇ ਦੁਲੇ ਨੂੰ ਬੰਨ੍ਹ ਲਿਆਏ। ਜਿਊਂਦਾ ਲਿਆ ਦੇ ਦੁਲੇ ਨੂੰ ਬੰਨ੍ਹ ਕੇ ਚੜ੍ਹ ਜਾ ਹੱਥ ਤਲਵਾਰ ਉਠਾਏ। ਜਾ ਕੇ ਲਾ ਦੇ ਪਿੰਡੀ ਵਿਚ ਮੋਰਚਾ ਸਣੇ ਨਾਰਾਂ ਨੂੰ ਬੰਨ੍ਹ ਲਿਆਏ। ਚਾਹੇ ਲਿਆਈਂ ਦਗੇ ਫਰੇਬ ਸੇ ਕਹਿਕੇ ਭਾਈ ਲਈਂ ਬਨਾਏ। ਫੇਰਾਂ ਲਿਆ ਦੁਲੇ ਨੂੰ ਸਾਹਮਣੇ ਦੇਮਾਂ ਕੁਤਿਆਂ ਤੋਂ ਤੜਵਾਏ। ਹੁਣ ਤੁਰ ਜਾ ਮੇਰੇ ਪੁਤਰਾ ਰਾਮ ਚੰਦਾ ਦੁਲੇ ਨੂੰ ਐਥੇ ਲਿਆਏ ॥ ੧੯ ॥

ਸੇਖੂ ਸੁਣਕੇ ਪਿਤਾ ਦੀ ਤੁਰ ਪਿਆ ਨੇਤਰ ਲੀਨੇ ਲਾਲ ਬਨਾ। ਨੰਗੀ ਤੇਗ ਤੇ ਬੀੜਾ ਚਕਿਆ ਮੈਂ ਦੁਲੇ ਨੂੰ ਫੜਨਾ ਜਾ। ਚਾਹੇ ਲਿਆਮਾ ਬਹਾਨਾ ਲਾਇ ਕੇ ਕੇਰਾਂ ਦੇਮਾ ਲਾਹੌਰ ਪੁਜਾ। ਚਾਹੇ ਬੀਰ ਬਨਾ ਕੇ ਲਿਆਮਣਾ ਚਾਹੇ ਖੇਲਾਂ ਕੋਈ ਦਾ। ਮੈਂ ਖਾਲੀ ਨਾ ਮੁੜਕੇ ਆਮਦਾ ਮੈਂ ਆਖਾਂ ਐਨਾ ਚਾ। ਕਹਿ ਕੇ ਸੇਖੂ ਤੁਰ ਪਿਆ ਲਏ ਛਾਂਟ ਮੈਂ ਜੁਆਨ ਰਲਾ। ਲੈ ਕੇ ਸੇਖੂ ਮੂਰੇ ਘੋੜਦਾ ਲਾਮਦਾ ਯਾਰੋ ਪੈ ਗਿਆ ਪਿੰਡੀ ਦੇ ਰਾ। ਜਾਕੇ ਬਾਰ ਦੁਲੇ ਦੀ ਜਾ ਬੜਿਆ ਰਾਮ ਚੰਦ ਗਹਾਂ ਦਾ ਹਾਲ ਸੁਨਾ ॥ ੨੦ ॥

ਸੇਖੂ ਬਾਹਰ ਫੌਜ ਨੂੰ ਛਡ ਕੇ ਕਲਾ ਬੜਿਆ ਪਿੰਡੀ ਜਾਏ। ਜਾ ਕੇ ਲਦੀ ਨੂੰ ਮੱਥਾ ਟੇਕਦਾ ਮਾਂ ਨੂੰ ਦਿਤੀ ਸਲਾਮ ਬੁਲਾਏ। ਖੁਸ਼ਖਬਰੀ ਪੁਛੀ ਕੁਲ ਦੀ ਝੱਟ ਦੁਲਾ ਮਿਲਿਆਏ। ਹੱਸ ਹੱਸ ਕੇ

ਦੋਮੇ ਮਿਲ ਰਹੇ ਦੋਮੇ ਲੈਂਦੇ ਹਥ ਮਲਾਏ। ਪੈਹਲਾਂ ਸੇਖੂ ਮੂਹਰੇ ਬੋਲਦਾ ਦੁਲੇ ਨੂੰ ਅਦਬ ਬਜਾਏ। ਸ਼ੇਖੂ ਆਖੇ ਦੁਲਿਆ ਬੀਰ ਨਾ ਦਿਤੀ ਪਿਤਾ ਦੀ ਆਣ ਬਦਾਏ। ਬੀਰਾ ਬਾਪ ਦੀ ਦਾੜ੍ਹ ਪਟਤੀ ਮਾਂ ਦੀ ਗੁਤ ਨੀ ਖੇੜੀ ਜਾਏ। ਮੂੰਹ ਸਿਰ ਕਾਲਾ ਕਰਕੇ ਤੋਰਤੇ ਮੇਰੇ ਨਾਲ ਲਈ ਸੀ ਪਗ ਬਟਾਏ। ਆਪਾਂ ਕੱਠਾ ਸੀ ਦੁਧ ਚੁੰਘਿਆ ਦਿਤਾ ਧਰਮ ਨੂੰ ਬੱਟਾ ਲਾਏ। ਸਭ ਤੋਂ ਚੰਗੀ ਕੀਤੀ ਦੁਲਿਆ ਹੁਣ ਤੂੰ ਸੁਲ੍ਹਾ ਜੋ ਲਈ ਕਰਾਏ। ਪਿਛਲੇ ਔਗਣ ਸਾਰੇ ਬਖਸ਼ਤੇ ਹੁਣ ਬੈਠੇ ਮੇਲ ਮਿਲਾਏ॥ ੨੧ ॥

ਦੁਲਾ ਸੇਖੂ ਤਾਈਂ ਬੋਲਦਾ ਮੇਰੀ ਸੁਣ ਲੈ ਅਰਜ ਅਪਾਰ। ਜੇ ਦਿਲ ਸਚੇ ਨਾਲ ਆ ਗਿਆ ਤੂੰ ਬੀਰ ਮੈਂ ਹਾਂ ਦਿਲਦਾਰ। ਜੇ ਫਰਕ ਹੈ ਤੇਰੇ ਦਿਲ ਬਿਖੇ ਤਾਂ ਮੇਰ ਹੱਥ ਤਲਵਾਰ। ਦੁਲਾ ਨਾਮ ਮੈਂ ਭੱਟੀ ਗੋਤ ਦਾ ਜੰਗ ਕਰ ਲੈ ਤਿੱਖੀ ਧਾਰ। ਜੇ ਆ ਗਿਆ ਮਿਲਣ ਪਰੇਮ ਸੇ ਤਾਂ ਪਕੇ ਹਾਂ ਦਿਲਦਾਰ। ਜੇਹੜਾ ਸੰਗ ਤੂੰ ਲਿਆਇਆ ਫੌਜ ਨੂੰ ਏ ਜਾਣਗੇ ਐਥੇ ਹਾਰ। ਜੇਕਰ ਦਿਲ ਦਾ ਸਾਫ ਤੂੰ ਸੇਖੂਆ ਬਹਿ ਜਾ ਤੇਰਾ ਸਭ ਘਰ ਬਾਰ। ਸੇਖੂ ਦਿਲ ਦਾ ਭੇਤ ਨਾ ਦੇਮਦਾ ਉਤੋਂ ਮਿੱਠਾ ਦਿਲ ਬਿਚ ਖਾਰ। ਦੋਮੇਂ ਹਸ ਕੇ ਗੱਲਾਂ ਮਾਰਦੇ ਰਾਮ ਚੰਦਾ ਸਿਮਰੇ ਕ੍ਰਿਸ਼ਨ ਮੁਰਾਰ॥ ੨੨ ॥

ਸੇਖੂ ਦੁਲੇ ਤਾਈਂ ਬੋਲਦਾ ਬੀਰਾ ਛਡਦੇ ਬਿਚਲਾ ਖਿਆਲ। ਤੇਰੇ ਔਗਣ ਸਭ ਬਖਸ਼ਾ ਦੇਮਾ ਪਿਤਾ ਅਕਬਰ ਹੈ ਖੁਸ਼ਹਾਲ। ਐਨੀ ਕਹਿ ਕੇ ਜੱਫੀ ਪਾ ਲਈ ਸੇਖੂ ਮਿਲਦਾ ਦੁਲੇ ਨਾਲ। ਮੈਂ ਆਇਆ ਖੇਲਣ ਸ਼ਕਾਰ ਨੂੰ ਤਾਹੀਂ ਫੌਜ ਮੈਂ ਲਿਆਂਦੀ ਨਾਲ। ਮੈਨੂੰ ਸੰਦਲ ਬਾਰ ਦਖਾਲ ਦੇ ਜੰਗ ਕਰਨਾਂ ਸ਼ੇਰਾਂ ਨਾਲ। ਸੁਣ ਸੇਖੂ ਦੀ ਦੁਲੇ ਗਠ ਨੇ ਤਿਆਰੀ ਕਰਦਾ ਸੇਖੂ ਨਾਲ। ਦੁਲੇ ਨੇ ਆਪਣ ਸਾਥੀ ਸਦ ਲਏ ਹਾਥੀ ਘੋੜੇ ਕਸ ਲਹੇ ਨਾਲ। ਸ਼ਸਤਰ ਲਾ ਕੇ ਸਾਰੇ ਤੁਰ ਪਏ ਦੁਲਾ ਜੋਰ ਹੌਸਲੇ ਨਾਲ। ਜਾ ਕੇ ਬੜਗੇ

ਸੰਦਲ ਬਾਰ ਮੇ ਜਮਾ ਫਰਕ ਨਾ ਦਿਲ ਮੇਂ ਡਾਲ। ਮੂਰੇ ਬੱਬਰ ਸ਼ੇਰ ਇਕ ਮਿਲ ਗਿਆ ਮਾਰੇ ਬੋਹੜਾਂ ਗੂੰਜੇ ਤਾਲ। ਟੈਰ ਫੇਰਦਾ ਸ਼ੇਰ ਜੋ ਆਮਦਾ ਸੇਖੂ ਡਰ ਕੇ ਹੋਇਆ ਮਲਾਲ। ਦੂਲਿਆ ਜਾਨ ਬਚਾ ਦੇ ਮੁੜ ਦੀ ਮੇਰਾ ਆ ਗਿਆ ਨੇੜੇ ਕਾਲ॥ ੨੩॥

ਸੇਖੂ ਡਰਿਆ ਦੇਖ ਸ਼ੇਰਨੂੰ ਪਿਛੇ ਲੁਕਿਆ ਹੌਸਲਾ ਗੇਰ। ਦੂਲਾ ਬਿਸਕੀ ਬੋਤਲ ਖੋਲਦਾ ਸਾਰੀ ਅੰਦਰ ਲੈਂਦਾ ਗੇਰ। ਪੀ ਦਾਰੂ ਦੂਲਾ ਗੱਜਦਾ ਸਜੇ ਹੱਥ ਫੜੇ ਸ਼ਮਸ਼ੇਰ। ਭਟੀ ਘੋੜੇ ਉਤੋਂ ਉਤਰਿਆ ਜਾਂਦਾ ਹੋ ਕੇ ਬੜਾ ਦਲੇਰ। ਜਾ ਕੇ ਮੂਰਾ ਰੋਕਿਆ ਸ਼ੇਰ ਦਾ ਕੇਰੀ ਰਿਹਾ ਟੈਰ ਨੂੰ ਫੇਰ। ਆਇਆ ਸ਼ੇਰ ਦੂਲੇ ਕੋਲ ਗੱਜ ਕੇ ਭਟੀ ਖੜਿਆ ਹੋ ਕੇ ਦਲੇਰ। ਪੰਜਾ ਸ਼ੇਰ ਦਾ ਰੋਕਿਆ ਢਾਲ ਤੇ ਕੇਰੀ ਛਡ ਸੰਦਲ ਦੀ ਮੇਰ। ਫੇਰੀ ਕਟਾਰੀ ਕਾਲਜੇ ਸ਼ੇਰ ਤਾਂ ਲਿਆ ਧਰਤ ਤੇ ਗੇਰ। ਸ਼ੇਰ ਜਿੰਦ ਜੋ ਰਸਤੇ ਪੈ ਗਈ ਕਢ ਆਂਦਰਾਂ ਦਾ ਕੀਤਾ ਢੇਰ। ਸੇਖੂ ਦੂਲੇਨੂੰ ਦੇਵੇ ਥਾਪੀਆਂ ਰਾਮਚੰਦ ਤੂੰ ਮਾਲਾ ਫੇਰ॥ ੨੪॥

ਸਾਰੇ ਦੂਲੇ ਨੂੰ ਦਿੰਦੇ ਥਾਪੀਆਂ ਆਖਣ ਮਾਤ ਪਿਤਾ ਨੂੰ ਧੰਨ। ਸ਼ੇਰ ਚੱਕ ਹਾਥੀ ਤੇ ਲਦਿਆ ਦਿਤਾ ਹੌਦੇ ਨਾਲ ਜੋ ਬੰਨ੍ਹ। ਸਾਰੇ ਮੁੜ ਪਿੰਡੀ ਬਿਚ ਆ ਵੜੇ ਜਿਮੇ ਬੜਦੀ ਰਾਬ ਦੀ ਜੰਨ। ਸੇਖੂ ਦਿੰਦਾ ਘੋੜੇ ਇਨਾਮ ਦੇ ਚੋਦਾਂ ਕੋਤਲ ਪੈਂਦੇ ਗੰਨ। ਸੇਖੂ ਦਿੰਦਾ ਖੁਸ਼ੀ ਬਿਚ ਆਇਕੇ ਦੂਲਾ ਕੀਲੇ ਲੈਂਦਾ ਬੰਨ੍ਹ। ਸੇਖੂ ਫੇਰ ਦੂਲੇ ਨੂੰ ਬੋਲਦਾ ਬੀਰ ਕੈਹਣਾ ਮੇਰਾ ਮੰਨ। ਚਲ ਮੇਰੇ ਨਾਲ ਲਾਹੌਰ ਨੂੰ ਆਖਾ ਰਾਮ ਚੰਦ ਦਾ ਮੰਨ॥ ੨੫॥

ਤੂੰ ਭਾਈ ਦੂਲਿਆ ਧਰਮ ਦਾ ਅਸਾਂ ਲਈ ਹੈ ਪੱਗ ਵਟਾ। ਮੈਨੂੰ ਕਸਮ ਹੈ ਮਾਈ ਬਾਪ ਦੀ ਤੇਰੇ ਔਗਣ ਦੇਮਾਂ ਬਖਸ਼ਾ। ਤੂੰ ਤੁਰ ਪੈ ਨਾਲ ਲਾਹੌਰ ਨੂੰ ਦਈਂ ਪਿਤਾ ਕੋ ਸੀਸ ਨਿਮਾ। ਮੈਂ ਪਿਛੋਂ ਆਪੇ ਸਾਂਭ ਲੂੰ ਦੇਮਾਂ ਸਿਰ ਦੇ ਨਾਲ ਨਿਭਾ। ਪਿਤਾ ਅਕਬਰ ਦੇਖ ਸ਼ੇਰ ਤੈਨੂੰ ਦੇਮਾਂ ਇਨਾਮ ਦਿਵਾ। ਜੇਹੜਾ ਕੀਤਾ ਤੰਗ ਮਾਂ ਬਾਪ

ਨੂੰ ਪਿਛਲੀ ਦੇਣਗੇ ਸਭੇ ਭੁਲਾ। ਐਨੀ ਸੁਣ ਕੇ ਦੁਲਾ ਬੋਲਦਾ ਤੈਨੂੰ ਦੇਮਾਂ ਸਚ ਸੁਨਾ। ਮੈਂ ਕਰਨੀ ਮੂਲ ਸਲਾਮ ਨਾ ਚਾਹੇ ਕਿੰਨੇ ਬਹਾਨੇ ਲਾ। ਸੇਖੂ ਚਲੂੰ ਸਾਥ ਲਾਹੌਰ ਨੂੰ ਕਿਤੇ ਦਗਾ ਨਾ ਲਈਂ ਕਮਾ। ਅਸੀਂ ਹਾਂ ਬੱਚੇ ਰਜਪੂਤ ਦੇ ਕਿਤੇ ਲਮਾਂ ਨਾ ਜੰਗ ਮਚਾ। ਐਨੀ ਆਖ ਸੇਖੂ ਨਾਲ ਤੁਰ ਪਿਆ ਸਾਹੇ ਪੈਗੇ ਲਾਹੌਰ ਦੇ ਰਾ। ਬੱਢ ਕੰਨ ਸ਼ੇਰ ਦੇ ਤੁਰ ਪਏ ਅਕਬਰ ਤਾਈਂ ਦਈਂ ਦਖਾ। ਸਾਰੇ ਆ ਗਏ ਬਿਚ ਲਾਹੌਰ ਦੇ ਦੁਲਾ ਸੇਖੂ ਨੇ ਲਿਆ ਰਲਾ। ਅਗੇ ਰਾਮ ਚੰਦ ਤੇਰੀ ਗੌਣ ਤੂੰ ਦੇਮਾ ਦੁਲੇ ਦਾ ਹਾਲ ਸੁਨਾ॥ ੨੬॥

ਸੇਖੂ ਨੌਕਰ ਤਾਈਂ ਬੋਲਦਾ ਦਿਤੀ ਸਾਰੀ ਬਾਤ ਸਮਝਾ। ਤੂੰ ਜਾ ਕੇ ਪਿਤਾ ਨੂੰ ਆਖ ਦੇ ਕਲ ਕੋ ਲਈਂ ਦਰਬਾਰ ਲਵਾ। ਸਾਰੇ ਬੂਹੇ ਬੰਦ ਕਰਬਾ ਦਈਂ ਇਕ ਮੋਰੀ ਦਿਓ ਰਖਬਾ। ਦੁਲਾ ਆਕੜ ਬਾਜ ਹੈ ਏਨੂੰ ਮੋਰੀ ਦੇਮਾ ਲਖਾ। ਦੂਲਾ ਕਰੇ ਨਾ ਸਲਾਮ ਰਬ ਨੂੰ ਮੋਰੀ ਲਖੂਗਾ ਸੀਸ ਝੁਕਾ। ਫੇਰ ਹੋਜੇ ਆਪ ਸਲਾਮ ਜੋ ਸਬ ਦਾ ਰੈਹਜੂ ਪੜਦਾ ਆ। ਅਸੀਂ ਰਹਾਂਗੇ ਸਲੇ ਬਾਗ ਮੇਂ ਸੁਭੇ ਬੜਾਂ ਕਚੈਹਰੀ ਜਾ। ਐਨੀ ਕਹਿ ਕੇ ਨੌਕਰ ਤੋਰਤਾ ਦਿਤਾ ਨੌਕਰ ਐਨ ਪਕਾ॥ ੨੭॥

ਖਤ ਲਿਖ ਸੇਖੂ ਦੇਮਦਾ ਲੈ ਨੌਕਰ ਹੂਆ ਰਵਾਨ। ਜਿਮੇ ਦੂਲੇ ਨੇ ਮਾਰਿਆ ਸ਼ੇਰ ਨੂੰ ਬਚਾਈ ਸੇਖੂ ਦੀ ਹੈ ਜਾਨ। ਨੌਕਰ ਖਤ ਅਕਬਰ ਨੂੰ ਦੇਮਦਾ ਨਾਲੇ ਮੁਖ ਸੇ ਕਰ ਬਿਆਨ। ਅਕਬਰ ਰਾਜਾ ਖਤ ਨੂੰ ਬਾਚਦਾ ਹੈ ਦੂਲੇ ਦੇ ਕੁਰਬਾਨ। ਸੇਖੂ ਪੁਤ ਸ਼ੇਰ ਤੋਂ ਰਖਿਆ ਕਢੀ ਸਿਹ ਦੀ ਦੂਲੇ ਨੇ ਜਾਨ। ਰਾਜਾ ਦਿਲ ਮੇਂ ਕਚੀਚੀ ਖਾਮਦਾ ਦੂਲਾ ਮੈਨੂੰ ਕਰ ਬਰਾਨ। ਸੁਭਾ ਉਠ ਕੇ ਲਾਇਆ ਦਰਬਾਰ ਕੋ ਅਕਬਰ ਬੈਠਾ ਤਖਤ ਸੁਜਾਨ। ਬੰਦ ਕਰ ਦਰਵਾਜੇ ਬੈਠ ਗਏ ਸਾਰੇ ਸੂਬੇ ਔਰ ਦੀਵਾਨ। ਦੂਲੇ ਖਾਤਰ ਮੋਰੀ ਰਖਤੀ ਜਿਸ ਬਿਚ ਲਖੇਗਾ ਦੁਲਾ ਜੁਆਨ। ਦੋ ਕੋਲ ਜਲਾਦ ਖੜਵਾ ਦਿਤੇ ਦੇਕੇ ਹੱਥ

ਬਿਚ ਕਿਰਪਾਨ। ਜਬ ਦੁਲਾ ਮੋਰੀ ਚੋਂ ਸਿਰ ਕਢ ਲੇ ਖੰਡਾ ਮਾਰ ਤੇ ਖਿਚ ਪਰਾਨ। ਸਬ ਮਤਾ ਮਤਾ ਕੇ ਭੂਪ ਨੇ ਬੂਹੇ ਕਰੇ ਬੰਦ ਸਬ ਆਨ॥ ੨੮॥

ਦਿਨ ਚੜ੍ਹਿਆ ਦੋਮੇ ਤੁਰ ਪਏ ਦੁਲਾ ਸੇਖੂ ਪਤਾ ਪਕਾ। ਪਕੇ ਲੋਹੇ ਬਰਦੀ ਪਾ ਲਈ ਚਲਿਆ ਦੁਲਾ ਸਾਂਗ ਉਠਾ। ਜਾ ਕੇ ਕੋਲ ਕਚੈਹਰੀ ਪੌਂਚ ਗਏ ਦਿਤਾ ਮੋਰੀ ਪਾਸ ਖੜਾ। ਸੇਖੂ ਆਂਹਦਾ ਲਖਜਾ ਦੁਲਿਆ ਮੋਰੀ ਬਿਚਦੀ ਸੀਸ ਨਮਾ। ਦੁਲਾ ਚਾਰ ਸੌ ਬੀਸ ਨੂੰ ਜਾਣ ਗਿਆ ਲੈਂਦਾ ਦਿਲ ਨੂੰ ਜੋਸ਼ ਚੜ੍ਹਾ। ਮਾਰੀ ਸਾਂਗ ਜੋ ਮੋਰੀ ਚਗਾਠ ਦੇ ਦਸ ਕਦਮਾਂ ਤੇ ਡਿਗਦੀ ਜਾ। ਦਸ ਗਜ ਬੀਰਾ ਦੁਆਲ ਹਲਾ ਦਿਤੀ ਲੋਣੇ ਖੜੇ ਜਲਾਦ ਨੇ ਜਾ। ਡਰਦਾ ਦੁਲੇ ਤੋਂ ਰੋਈ ਨਾ ਖੰਗਦਾ। ਪੌਂਚਿਆ ਬਿਚ ਕਚੈਹਰੀ ਜਾ। ਦੁਲਾ ਮੂਰੇ ਭੂਪ ਦੇ ਜਾ ਖੜਾ ਦਿਤੀ ਤਰਤੀ ਸਾਂਗ ਗਡਾ। ਫੋੜੀ ਤਬੀ ਲੋਹੇ ਦੀ ਸਾਂਗ ਨੇ ਜੇਹੜੀ ਅਕਬਰ ਰਖੀ ਜੜਾ। ਸਾਰੇ ਐਹਲਕਾਰ ਸਬ ਕੰਬ ਗਏ ਬੜਿਆ ਸ਼ੇਰ ਇਜੜ ਬਿਚ ਆ॥ ੨੯॥

ਦੁਲਾ ਭਟੀ ਗੱਜਦਾ ਅਕਬਰ ਨੂੰ ਆਖੇ ਗੱਲ। ਜੇੜਾ ਸੂਰਾ ਤੇਰੀ ਫ਼ੌਜ ਮੇਂ ਨਾਲੇ ਸ਼ਹਿਰ ਦੇ ਮੱਲ। ਜੇਹੜਾ ਸਾਂਗ ਮੇਰੀ ਨੂੰ ਕੱਢ ਦੂ ਮੈਂ ਸਮਜੂੰ ਪੂਰਾ ਬਲ। ਰਾਜਾ ਸਦ ਸ਼ੈਹਰ ਦੇ ਸੂਰਮੇ ਮੇਰੇ ਨਾਲ ਘੁਲਾ ਦੇ ਮਲ। ਮੂਰੇ ਕੰਨ ਸ਼ੇਰ ਦੇ ਸਿਟ ਤੇ ਜੇੜਾ ਮਾਰਿਆ ਪਿੰਡੀ ਬਿਚ ਕੱਲੂ। ਰਾਜਾ ਨਹੀਂ ਲੜਾ ਦੇ ਸੂਰਮਾ ਕੱਢ ਦੇਮਾਂ ਸਾਲੇ ਦੀ ਖੱਲ। ਅਸੀਂ ਭਟੀ ਗੋਤ ਰਜਪੂਤ ਹਾਂ ਤੈਨੂੰ ਸਿਟਾਂ ਤਖਤ ਤੋਂ ਥਲ। ਅਕਬਰ ਸੁਣ ਦੁਲੇ ਦੀ ਸੋਚਦਾ ਸੇ ਕਰਦੂ ਜਲ ਤੇ ਥੱਲ। ਸੈਨਾਂ ਸੇਖੂ ਤਾਈਂ ਮਾਰਦਾ ਅਕਬਰ ਝਾਕੇ ਸੇਖੂ ਦੀ ਬੱਲ। ਏਨੂੰ ਲੈ ਜਾ ਐਥੋਂ ਟਾਲ ਕੇ ਮੇਰੇ ਪੈਣ ਕਾਲ ਜੇ ਸੱਲ॥ ੩੦॥

ਸੇਖੂ ਤਾਈਂ ਅਕਬਰ ਆਖੇ ਦੁਲੇ ਤੋਂ ਕੰਬਣ ਸਾਰੇ। ਲੈ ਜਾ ਏਨੂੰ ਟਾਲ ਪੁਤਰਾ ਨਹੀਂ ਹੋਣਗੇ ਕਾਰੇ। ਗਡੀ ਖੜਾ ਸਾਂਗ ਹੈ

ਦੂਲਾ ਮਾਰ ਰਿਹਾ ਲਲਕਾਰੇ। ਸੇਖੂ ਆਖੇ ਦੂਲੇ ਤਾਈਂ ਸੁਣ ਲੈ ਬੀਰ ਪਿਆਰੇ। ਸਾਂਗ ਤੂੰ ਕਢ ਲੈ ਤਬੀਆਂ ਬਿਚੋਂ ਚੱਲ ਸੈਲ ਕਰਾਮਾ ਸਾਰੇ। ਸੁਣ ਕੇ ਬਾਤ ਦੂਲਾ ਸੇਖੂ ਦੀ ਦਿਲ ਦੇ ਬਿੱਚ ਬਚਿਆਰੇ। ਸਾਂਗ ਕਢ ਲੀ ਝੱਟ ਦੇ ਕੇ ਸ਼ੇਰ ਬਾਂਗ ਲਲਕਾਰੇ। ਨਾਲ ਸੇਖੂ ਦੇ ਗਿਆ ਸ਼ੈਹਰ ਨੂੰ ਸ਼ੁਕਰ ਮਨੌਂਦੇ ਸਾਰੇ। ਚੋਕ ਚਾਨਣੀ ਦੇ ਬਿੱਚ ਦੂਲਾ ਖਾਂਦਾ ਖੜਾ ਹੁਲਾਰੇ ॥ ੩੧ ॥

ਦੂਲਾ ਖੜਾ ਸੀ ਚੌਕ ਮੇਂ ਇਕ ਪੰਡਤ ਪੌਂਚਿਆ ਜਾ। ਸਬ ਖਤਰੀ ਮਹਾਜਨ ਆ ਗਏ ਲਈ ਦੂਲੇ ਦੀ ਸਰਨ ਤਕਾ। ਸੁਣ ਦੂਲਿਆ ਬਾਤ ਅਖੀਰ ਦੀ ਤੂੰ ਸਾਡਾ ਦੁਖ ਬੰਡਾ। ਤੇਰਾ ਜੱਸ ਗੌਂਦੇ ਸਬ ਦੇਸ ਮੇਂ ਤੂੰ ਭਟੀ ਵਿਹਾ ਕਹਾ। ਸਾਨੂੰ ਤੰਗ ਕਸਾਈ ਕਰ ਰਹੇ ਦੇਣੇ ਹਾਤੇ ਬੰਦ ਕਰਾ। ਕਾਂ ਇੱਲਾਂ ਹੱਡ ਚੱਕ ਲਿਆਮਦੇ ਚੁਲ੍ਹੇ ਦਿਤੇ ਪਲੀਤ ਬਨਾ। ਗਊ ਸਨਤਾਂ ਦੇ ਰਾਖੇ ਹੋਂਮਦੇ ਜੇਹੜੇ ਤਾਕਤ ਰਹੇ ਜਤਾ। ਜੇੜ੍ਹੇ ਗਊ ਦੀ ਸੇਬਾ ਕਰ ਗਏ ਜਸ ਦੁਨੀਆਂ ਤੇ ਗਏ ਪਾ। ਓਹ ਬਿਚ ਸੁਰਗਾਂ ਦੇ ਜਾਂਮਦੇ ਜੀਦੇ ਪੱਲੇ ਧਰਮ ਸਮਾ। ਦੂਲਿਆ ਹਾਤਾ ਕਰ ਜਾ ਬੰਦ ਤੂੰ ਤੇਰੀ ਸਰਨ ਤਕਾਈ ਆ। ਸੁਣ ਦੂਲਾ ਗੱਜੇ ਸ਼ੇਰ ਜਿਉਂ ਕਬਤਾ ਰਾਮ ਚੰਦ ਰਿਹਾ ਬਣਾ ॥ ੩੨ ॥

ਦੂਲਾ ਸੁਣ ਕੇ ਧਰਮ ਦੀ ਬਾਤ ਕੋ ਝੱਟ ਕਰਲੇ ਨੇਤਰ ਲਾਲ। ਦਾਰੂ ਪੀਤੀ ਰੱਜਕੇ ਦੂਲਾ ਮਿਤਰ ਰਲਾਏ ਨਾਲ। ਧਰ ਸਾਂਗ ਮੋਢੇ ਤੇ ਤੁਰ ਪਿਆ ਨਾਲੇ ਲਈ ਤਲਵਾਰ ਤੇ ਢਾਲ। ਪੇਹਲਾਂ ਖਾਧੀ ਮਠਿਆਈ ਰੱਜ ਕੇ ਚੱਕ ਚੱਕ ਸਿਟੇ ਹੱਟੀ ਤੇ ਥਾਲ। ਹੱਥ ਜੋੜ ਹਲਬਾਈ ਬੋਲਦੇ ਦੂਲਿਆ ਖਾ ਲੈ ਖ਼ੁਸ਼ੀਆਂ ਨਾਲ। ਸਾਡੀ ਇਕ ਬਮਾਰੀ ਚੱਕ ਦੇ ਛੁਡਾ ਦੇ ਗਊਆਂ ਮਾਈ ਲਾਲ। ਬੁਚੜ ਖ਼ਾਨੇ ਦੂਲਾ ਜਾ ਬੜਿਆ ਜਾਂਦਾ ਜਿਮੇ ਹਾਥੀ ਦੀ ਚਾਲ। ਨੂੜੀ ਬੈਠੇ ਕਸਾਈ ਗਊਆਂ ਨੂੰ ਦੂਲਾ ਚੜ੍ਹਿਆ ਗਲ ਦਲਾਲ ॥ ੩੩ ॥

ਦੂਲਾ ਬੁਚੜਖਾਨੇ ਦੇਖਦਾ ਗਊਆਂ ਬਨ੍ਹੀਆਂ ਬੇਸ਼ੁਮਾਰ।

ਚੜ੍ਹ ਗਿਆ ਜੋਸ਼ ਹੈ ਦੁਲੇ ਰਾਠ ਨੂੰ ਗੋਲੀ ਛੱਡੀ ਮਾਰੋ ਮਾਰ। ਢੇਰੀ ਲਾਤੀ ਬੁਚੜ ਮਾਰ ਕੇ ਜਿਮੇ ਬਢੇ ਜਟ ਜਮਾਰ। ਸੱਤਰ ਮਾਰੇ ਕਸਾਈ ਰਾਠ ਨੇ ਤੇਰੇ ਕਿਆਮਤ ਪਾਪੀ ਗਮਾਰ। ਧਰਮੀ ਜਾਂਦੇ ਭਿਸਤ ਮੇਂ ਪਾਪੀ ਜਾਂਦੇ ਨਰਕ ਮੁਜਾਰ। ਬਾਕੀ ਰੈਂਹਦੇ ਡਰਦੇ ਭਜ ਗਏ ਘਰ ਨੂੰ ਹੋਏ ਝੱਟ ਫਰਾਰ। ਮਗਰੇ ਜਾਬੇ ਦੂਲਾ ਸੂਰਮਾ ਜੇਹੜਾ ਮਿਲਦਾ ਕਰਦਾ ਪਾਰ। ਦੂਲਾ ਬੁਚੜ ਮਹੱਲੇ ਜਾ ਬੜਿਆ ਘਰ ਬਾਰ ਲੁਟੇ ਖੂਬ ਸਮਾਰ। ੩੪ ॥

ਦੁਲੇ ਖੂਬ ਕਸਾਈ ਲੁਟ ਲਏ ਬੋਨੂੰ ਗਹਾਂ ਸੁਣਾਮਾਂ ਬਿਆਨ। ਗੁਤਾਂ ਨਾਲ ਉਸਤਰੇ ਮੁੰਨੀਆਂ ਕਸੈਣਾਂ ਰੋਵਣ ਤੇ ਕੁਰਲਾਣ। ਲੁਟ ਕੇ ਦੂਲਾ ਤੁਰ ਪਿਆ ਬੜਿਆ ਸ਼ੈਹਰ ਮੇਂ ਆਣ। ਜਾਂਦੇ ਦੋ ਸੁਨਿ-ਆਰੇ ਲੁਟ ਲਏ ਮਾਇਆ ਧਰੀ ਖਚਰ ਤੇ ਲਿਆਨ। ਦੂਲਾ ਲੁਟ ਕੇ ਪਿੰਡੀ ਨੂੰ ਤੁਰ ਪਿਆ ਕਠੇ ਹੋ ਕੇ ਸਾਰੇ ਜਾਨ। ਦਾਰੂ ਪੀਂਦੇ ਪਿੰਡੀ ਬਿਚ ਆ ਬੜੇ ਘਰ ਆ ਕੇ ਖੁਸ਼ੀ ਮਨਾਣ। ਦੂਲਾ ਖਾੜਾ ਆਣ ਲਬਾਮਦਾ ਸਾਕੇ ਰਾਜਪੂਤਾਂ ਦੇ ਗਾਣ। ਰਾਮ ਚੰਦਾ ਹਾਲ ਸੁਣਾ ਦੇ ਗਾਹਾਂ ਦਾ ਅਕਬਰ ਲਗਿਆ ਮਤਾ ਪਕਾਣ ॥ ੩੫ ॥

ਅਕਬਰ ਮੂਰੇ ਜਾਕੇ ਰੋਂਦੀਆਂ ਦੂਲਾ ਪਾ ਗਿਆ ਕਲੇਜੇ ਸੱਲ। ਕਸੈਣਾਂ ਰੋ ਰੋ ਧਾਹਾਂ ਮਾਰਦੀਆਂ ਸਾਡੇ ਪਤੀ ਮਾਰਤੇ ਕੱਲ੍ਹ। ਓਨੇ ਸੱਤਰ ਕਸਾਈ ਮਾਰਤੇ ਗਏ ਕਬਰਾਂ ਦੇ ਵਿਚ ਰਲ। ਨਾਲੇ ਗੁਤਾਂ ਸਭ ਦੀਆਂ ਮੁੰਨੀਆਂ ਘਰ ਲੁਟ ਲਏ ਨਾ ਲਾਈ ਪਲ। ਜੂਨ ਖੋਤੀ ਦੂਲੇ ਰਾਠ ਨੇ ਅਸੀਂ ਤਕੀਏ ਲੈਣੇ ਮਲ। ਮਰ ਜਾਮਾਂਗੀਆਂ ਸਿਰ ਫੋੜ ਕੇ ਐਥੇ ਜਾਣਾ ਮੂਲ ਨਾ ਹਲ। ਨਹੀਂ ਦੂਲੇ ਨੂੰ ਲਿਆ ਦੇ ਬੰਨ੍ਹ ਕੇ ਸਿਟ ਭੋਣ ਕੀੜਿਆਂ ਦੇ ਬਲ। ਦੂਲਾ ਹੋਬੇ ਕਤਲ ਸਾਡੇ ਸਾਹਮਣੇ ਫੇਰ ਖਾਮਾਂਗੀ ਅੰਨ ਜਾਂ ਜਲ। ਅਕਬਰ ਮੂਰੇ ਨਾਰਾਂ ਰੋਂਦੀਆਂ ਰਾਮ ਚੰਦਾ ਚਾੜ੍ਹ ਪਿੰਡੀ ਨੂੰ ਦਲ਼ ॥ ੩੬ ॥

ਅਕਬਰ ਸੁਣ ਨਾਰਾਂ ਦੇ ਰੁਧਨ ਕੋ ਸਣੇ ਕਪੜੇ ਮਚਿਆ ਸਰੀਰ।

ਅਕਬਰ ਲਾ ਲੀਨਾ ਦਰਬਾਰ ਕੋ ਨਾਲੇ ਅਖਾਂ ਤੋਂ ਸਿਟਦਾ ਨੀਰ। ਸਾਰੇ ਜਿਲੇ ਮੇ ਪੈਗੀ ਹਲਚਲੀ ਬੈਠ ਅਕਬਰ ਧਿਆਬੇ ਪੀਰ। ਨੰਗੀ ਤੇਗ ਤੇ ਬੀੜਾ ਪਾਨ ਦਾ ਕੋਈ ਚੱਕੇ ਜੋਧਾ ਬੀਰ। ਐਨੀ ਸੁਣ ਕੇ ਮਿਰਜਾ ਉਠਿਆ ਨਜਾਮ ਦੀਨ ਸੀ ਓਹਦਾ ਬੀਰ। ਗੱਜੇ ਦੋਮੇ ਸੂਰਮੇ ਦੂਲੇ ਦਾ ਸਿਟੀਏ ਪਾੜ ਸਰੀਰ। ਰਾਜਾ ਦੂਲੇ ਨੂੰ ਲਿਆਏ ਬੰਨ੍ਹ ਕੇ ਗੱਡੀ ਧਰਤੀ ਕਰੀਏ ਲੀਰ। ਲਿਆਮਾਂ ਬੰਨ ਪਿੰਡੀ ਦੀਆਂ ਨਾਰੀਆਂ ਆਮਣ ਡੋਲੇ ਘਤ ਬਹੀਰ। ਤਾਂਹੀ ਮਿਰਜਾ ਨਜਾਮ ਦੀਨ ਜਾਣਨਾ ਚਕਾਂ ਪੜਦੇ ਕਰਦਿਆਂ ਲੀਰ। ਰਾਮ ਚੰਦਾ ਸੂਰਮੇ ਸਮਝਣਾ ਪਟਿਆ ਲੰਕਾ ਨੂੰ ਮਹਾਂਬੀਰ ॥ ੩੭ ॥

ਮਿਰਜਾ ਨਜਾਮ ਦੀਨ ਗੱਜ ਕੇ ਲਈ ਫ਼ੌਜਾਂ ਸੰਗ ਰਲਾ। ਲਏ ਹਾਥੀ ਘੋੜੇ ਕੁਲ ਨੇ ਤੋਪਾਂ ਲਈਆਂ ਮੂਰੇ ਲਾ। ਪੱਜੇ ਸ਼ੱਸਤਰ ਲਾਏ ਫੌਜ ਨੇ ਗੋਲੀ ਸਿੱਕਾ ਰਫਲ ਉਠਾ। ਚੜ੍ਹਿਆ ਇਕ ਲਖ ਭਾਰੀ ਸੂਰਮੇ ਦਿਤੀ ਗਰਦ ਅਕਾਸ਼ ਚੜ੍ਹਾ। ਜਾ ਕੇ ਪਿੰਡੀ ਨੂੰ ਘੇਰਾ ਪਾ ਲ਼ਿਆ ਦਿਤੇ ਮਿਰਜੇ ਨੇ ਤੰਬੂ ਲਾ। ਦਾਰੂ ਪਿਆਈ ਹਾਥੀਆਂ ਨੂੰ ਰਜਮੀ ਘੋੜੇ ਰਹੇ ਕੰਡਿਆਲ ਤੁੜਾ। ਮਿਰਜੇ ਰਫਲਾਂ ਛਡੀਆਂ ਫੇਕੀਆਂ ਦਿਤੀ ਪਿੰਡੀ 'ਚ ਖ਼ਬਰ ਪੁਚਾ ॥ ੩੮ ॥

ਪਿੰਡੀ ਘੇਰੀ ਦੂਲੇ ਨੂੰ ਪਤਾ ਲਗਿਆ ਚੜ੍ਹ ਕੇ ਆ ਗਿਆ ਮਿਰਜਾ ਖਾਨ। ਨਾਲੇ ਲਸ਼ਕਰ ਭਾਰੀ ਆ ਗਿਆ ਸੰਗ ਜ਼ਾਲਮ ਐਨ ਪਠਾਨ। ਦੁਲਾ ਕਾਜੀ ਕੋਲ ਹੈ ਆਮਦਾ ਮੀਆਂ ਛੇਤੀ ਖੋਲ ਕੁਰਾਨ। ਮੀਆਂ ਹਾਰ ਤੇ ਜਿੱਤ ਮੈਨੂੰ ਦਸਣਾ ਕਾਜੀ ਦੱਸੀਂ ਸਚ ਬਿਆਨ। ਕਾਜੀ ਖੋਲ੍ਹ ਕੁਰਾਨ ਹੈ ਦਸਦਾ ਦੁਲਿਆ ਮੁਸ਼ਕਲ ਬਚਣੀ ਜਾਨ। ਏ ਦਿਨ ਤਿੰਨ ਲੁਕ ਕੇ ਕੱਟ ਲੈ ਫੇਰ ਆ ਕਰ ਲੜੀਂ ਮਦਾਨ। ਮਾੜਾ ਬਾਰਮਾ ਸਤਾਰਾ ਤੇਰੇ ਸੀਸ ਤੇ ਐਥੇ ਹੋਜਾ ਝੱਟ ਰਵਾਨ। ਸੁਣ ਕਾਜੀ ਦੀ ਦੁਲਾ ਮੁੜ ਪਿਆ ਲਗਿਆ ਘੋੜੇ ਤੇ ਕਾਠੀ ਪਾਨ। ਮਾਤਾ ਲਦੀ ਨੂੰ ਪਤਾ ਜਾ ਲਗਿਆ ਦੁਲਾ

ਲਗਿਆ ਨਾਨਕੀਂ ਜਾਨ। ਲਦੀ ਮੋੜਦੀ ਦੁਲੇ ਨੂੰ ਰਾਮ ਚੰਦਾ ਬਿਤੇ ਅਗਲਾ ਤੋਰ ਬਿਆਨ ॥ ੩੯ ॥

ਲਦੀ ਦੁਲੇ ਨੂੰ ਜਾ ਕੇ ਘੇਰਦੀ ਬਚਾ ਮੁੜ ਪੈ ਕਲੇਜਾ ਨਾ ਸਾੜ। ਚੜ ਮਿਰਜਾ ਨਜਾਮ ਦੀਨ ਆ ਗਏ ਬੇਟਾ ਦੇਣਗੇ ਪਿੰਡੀ ਕੋ ਜਾੜ। ਰਾਖੀ ਕੌਣ ਪਿੰਡੀ ਦੀ ਬਚਿਆ ਖੇਤ ਬਚਦਾ ਨਹੀਂ ਬਿਨਾ ਬਾੜ। ਨਾਲੇ ਦੂਲੇ ਦੀ ਬਹੂ ਭੂਲਰ ਪਿਟਦੀ ਦਿਲ ਤੱਪਦਾ ਰਬੀ ਜਿਮੇ ਹਾੜ। ਤੂੰ ਨਾ ਜਾ ਬਾਲਮ ਮੇਰਿਆ ਦੇਵੇ ਮਿਰਜ਼ਾ ਪਿੰਡੀ ਨੂੰ ਰਾੜ। ਸਾਡੇ ਪੜਦੇ ਪਠਾਣ ਆ ਕੇ ਲੌਹਣਗੇ ਇਜ਼ਤ ਜਾਬੇ ਤੇ ਪੜਦੇ ਪਾੜ। ਤੇਰੇ ਨਾਲ ਪਤੀ ਚੜਾਂ ਜੰਗ ਨੂੰ ਸਿਟੂ ਬੈਰੀ ਮਦਾਨ ਬਿਚ ਰਾੜ। ਸੱਸ ਨੂੰਹ ਦਾ ਆਖਾ ਨਹੀਂ ਮੰਨਿਆ ਦੂਲਾ ਚਲਿਆ ਦੋਹਾਂ ਨੂੰ ਤਾੜ। ਘੋੜਾ ਛੇੜਕੇ ਨਾਨਕੀਂ ਜਾ ਬੜਿਆ ਦੇਮਾਂ ਦੂਲੇ ਦਾ ਹਾਲ ਪੂਰ ਚਾੜ ॥ ੪੦ ॥

ਦੂਲਾ ਬੜਿਆ ਜਾ ਕੇ ਨਾਨਕੀਂ ਲੈ ਗਿਆ ਦੋਸਤ ਅਪਣੇ ਨਾਲ। ਕੱਲਾ ਮੇਰੂ ਪੋਸਤੀ ਰੈ ਗਿਆ ਹੋਰ ਅਮਲੀ ਰਹੇ ਬਹਾਲ। ਲਿਖਾਂ ਹਾਲ ਮੈਂ ਮਿਰਜੇ ਖਾਨ ਦਾ ਫੌਜਾਂ ਸਿੱਟੀਆਂ ਬੰਨ੍ਹ ਕੇ ਪਾਲ। ਮਿਰਜਾ ਨਜਾਮ ਦੀਨ ਗਜਦੇ ਲੁਟੇ ਪਿੰਡੀ ਨੂੰ ਮੌਜ ਦੇ ਨਾਲ। ਇਕ ਪਿੰਡੀ ਦੀ ਗੁਜਰੀ ਸੁੰਦਰੀ ਦੁਧ ਬੇਚੇ ਮੌਜਾਂ ਨਾਲ। ਓਦੀ ਕਾਰ ਸੀ ਦੁਧ ਨਿਤ ਬੇਚਣਾ ਚਕੇ ਮਟਕੀ ਕਦਮ ਸੰਭਾਲ। ਇੰਦਰ ਖਾੜੇ ਦੀ ਪਰੀ ਸੁੰਦਰੀ ਚੰਦ ਚੌਦਮੀ ਤੇ ਰੂਪ ਕਮਾਲ। ਦੁਧ ਬੇਚਦੀ ਫੌਜ ਬਿਚ ਆ ਬੜੀ ਦੇਬੇ ਹੋਕਾ ਮੌਜ ਦੇ ਨਾਲ। ਜਾ ਕੇ ਮਿਰਜੇ ਦੇ ਤੰਬੂ ਬਿਚ ਜਾ ਬੜੀਮਿਰਜਾ ਦੇਖ ਕੇ ਹੋਇਆ ਨਿਹਾਲ। ਏ ਹੂਰਾਂ ਪਰੀ ਹੈ ਗੁਜਰੀ ਹੈ ਪਰੀਆਂ ਦੇ ਵਾਂਗਰ ਚਾਲ। ਕੋਲ ਸੱਦ ਲੀ ਮਿਰਜੇ ਖਾਨ ਨੇ ਹਡੀਂ ਰਚ ਗਿਆ ਹੈ ਇਸ਼ਕ ਦਲਾਲ। ਮਿਰਜਾ ਸੁੰਦਰੀ ਦੀ ਚਾਲ ਨੇ ਪਟਿਆ ਨੇਤਰ ਕਰਗੇ ਪਰੀ ਦੇ ਹਲਾਲ। ਰਾਮ ਚੰਦਾ ਪਰੀ ਨੇ ਚਾਲ ਖੇਲਣੀ ਨਮੀ ਚਲੂਗੀ ਗੁਜਰੀ

ਚਾਲ ॥ ੪੧ ॥

ਗੁਜਰੀ ਆਂਹਦੀ ਮਿਰਜੇ ਨੂੰ ਹੱਸਕੇ ਏ ਕੀ ਹੈ ਮੇਰੇ ਦਿਲਦਾਰ। ਏ ਸੰਗਲੀ ਜੀ ਕਿਸ ਕੰਮ ਆਂਵਦੀ ਐਮੇ ਚੁਕਿਆ ਲੋਹੇ ਦਾ ਭਾਰ। ਏ ਲੋਹੇ ਦੀ ਜੋੜੀ ਕੀ ਕੰਮ ਹੈ ਮੈਨੂੰ ਦਸਣਾ ਜੀ ਬਾਤ ਉਚਾਰ। ਬਾਤ ਗੁਜਰੀ ਦੀ ਸੁਣ ਮਿਰਜਾ ਹਸਿਆ ਕੈਦ ਕਰਨਾ ਦੁਲਾ ਸਰਦਾਰ। ਪਈ ਪੈਰਾਂ ਦੀ ਬੇੜੀ ਹੈ ਸੁੰਦਰੀ ਏ ਹਥਕੜੀ ਹੁਕਮ ਸਰਕਾਰ। ਪੈਰੀਂ ਬੇੜੀ ਹਥੀਂ ਲਾਮਾ ਹਥਕੜੀ ਲਾ ਦੁਲੇ ਨੂੰ ਕਰਾਂ ਗਰਿਫਤਾਰ। ਕਹੇ ਸੁੰਦਰੀ ਜੀ ਮੇਰੇ ਦਿਖਾ ਦੇਬੇ ਕਿਮੇਂ ਪੈਂਦੀ ਹੈ ਸੋਬਾਕਾਰ। ਮੈਂ ਕਦੇ ਨਾ ਵੇਖੀ ਖਾਨ ਜੀ ਕਿਮੇਂ ਲੈਂਦੇ ਤੇ ਖੋਲੇ ਕਿਮੇ ਤਾਰ। ਮਿਰਜਾ ਗਲ ਸੁਣ ਗੁਜਰੀ ਦੀ ਹਸਿਆ ਰਾਮ ਚੰਦਾ ਹੈ ਗੁਜਰੀ ਹੁਸ਼ਿਆਰ ॥ ੪੨ ॥

ਮਿਰਜਾ ਆਖੇ ਸੁੰਦਰੀ ਤੈਨੂੰ ਏਨਾਂ ਦਾ ਵੜਾ ਚਾ। ਲੈ ਤੂੰ ਮੇਰੇ ਲਾਕੇ ਦੇਖਲੈ ਬਾਹਾਂ ਮੂਰੇ ਕਰੀਆਂ ਜਾ। ਹਥਾਂ ਚ ਪਾਲੀ ਹਥਕੜੀ ਜਿੰਦਾ ਗੁਜਰੀ ਨੇ ਦਿਤਾ ਲਾ। ਫੇਰ ਪੈਰ ਜੇ ਮੂਰੇ ਕਰ ਦਿੱਤੇ ਬੇੜੀ ਸੁੰਦਰੀ ਨੇ ਠੋਕੀ ਆ। ਚਕ ਮਿਰਜਾ ਪਟਾਂ ਤੇ ਸਿਟਿਆ ਮੂੰਹ ਕਪੜਾ ਦਿਤਾ ਪਾ। ਤੰਬੂ ਵਿਚ ਨਾ ਦੂਜਾ ਹੋਰ ਸੀ ਚਲਿਆ ਮਿਰਜੇ ਤੇ ਪੂਰਾ ਦਾ। ਪਾ ਕੁੰਜੀਆਂ ਜੇਬ ਬਿਚ ਤੁਰ ਪਈ ਦੁਧ ਮਟਕੀ ਸਿਰ ਤੇ ਠਾ। ਬੋਲਿਆ ਜਾਂਦਾ ਨੀ ਮਿਰਜੇ ਖਾਨ ਤੋਂ ਬੜੀ ਗੁਜਰੀ ਪਿੰਡੀ ਬਿਚ ਜਾ। ਜਾਕੇ ਲਦੀ ਨੂੰ ਹਾਲ ਸਾਰਾ ਦਸਿਆ ਬੈਰੀ ਸਿਟਿਆ ਧਰਤੀ ਉਲਟਾ। ਆਦ ਅੰਤ ਤੋਂ ਕਹਾਣੀ ਦਸੀ ਸੁੰਦਰੀ ਲਦੀ ਕਰਲੈ ਤੂੰ ਹੋਰ ਉਪਾ। ਭਾਰੀ ਮੁਗਲ ਪਠਾਣ ਆ ਗਏ ਚੜ੍ਹਕੇ ਗਾਹਾਂ ਰਾਮਚੰਦ ਤੂੰ ਹਾਲ ਸੁਣਾ ॥ ੪੩ ॥

ਲਦੀ ਗੁਜਰੀ ਦੀ ਬਾਤ ਸੁਣ ਤੁਰ ਪਈ ਦੇਖੇ ਮੇਰੂ ਨੂੰ ਕਰਕੇ ਖਿਆਲ। ਆਗੇ ਚੜ੍ਹਕੇ ਪਿੰਡੀ ਤੇ ਸੂਰਮੇ ਕੌਣ ਲੜੂ ਏਨਾਂ ਦੇ ਨਾਲ। ਟੋਦੀ ਲਦੀ ਤਕੀਏ ਖਿਚ ਜਾ ਰਹੀ ਜਿੱਥੇ ਅਮਲੀ ਸੀ

ਕਠੇ ਗਹਾਲ। ਸੁਖਾ ਪੀਂਦੇ ਤੇ ਫੀਮਾਂ ਛਕ ਰਹੇ ਨੇਤਰ ਨਸ਼ੇ ਦੇ ਬਿਚ ਸੀ ਲਾਲ। ਜਾਕੇ ਮੇਰੂਨੂੰ ਦਿੰਦੀ ਥਾਪੀਆਂ ਬੇਟਾ ਲੜ ਮੁਗਲਾਂ ਦੇ ਨਾਲ। ਦੁਲਾ ਡਰ ਕੇ ਨਾਨਕੀਂ ਜਾ ਬੜਿਆ ਲੁਟ ਲੈਣਗੇ ਮੁਗਲ ਦਲਾਲ। ਤੂੰ ਅਸਾਂ ਦੀ ਆਣ ਬੇਟਾ ਰਖ ਦੇ ਚਕ ਹਥ ਤਲਬਾਰ ਤੇ ਢਾਲ। ਸੁਣ ਕੇ ਮੇਰੂ ਲਦੀ ਮਾਂ ਨੂੰ ਆਖਦਾ ਦੁਲਾ ਲਊਗਾ ਪਿੰਡੀ ਸੰਭਾਲ। ਜੀਹਨੂੰ ਪਿਸਤੇ ਬਦਾਮ ਖੁਲਾਂਮਦੀ ਪਾਲਿਆ ਦੁਧ ਤੇ ਮੱਖਣਾਂ ਨਾਲ। ਸਾਨੂੰ ਸੁਕੇ ਟੁਕੜੇ ਨਹੀਂ ਲਭਦੇ ਅਸੀਂ ਪਲੇ ਹਾਂ ਕਰਮਾਂ ਨਾਲ। ਮਾਤਾ ਮੈਂ ਨੀ ਜਾਂਦਾ ਜੰਗ ਨੂੰ ਹੁਣ ਦੁਲੇ ਨੂੰ ਜਾ ਕੇ ਭਾਲ ॥ ੪੪ ॥

ਗਲ ਸੁਣ ਕੇ ਮੇਰੂ ਦੀ ਲਦੀ ਰੋਮਦੀ ਮੇਰੂ ਕਣਕੇ ਬੈਠਾ ਇਨਕਾਰ। ਪਿਛੋ ਭੁਲਰ ਬੀ ਤਕੀਏ ਚਿ ਆ ਗਈ ਜੋੜੀ ਬਿਹੀ ਦੁਲੇ ਦੀ ਨਾਰ। ਸੱਸ ਨੂਹਾਂ ਮੇਰੂ ਕੋਲ ਰੋਂਦੀਆਂ ਤਾਨੇ ਦਿੰਦੀਆਂ ਨੇ ਬੇਸ਼ੁਮਾਰ। ਨਿੱਜ ਜੰਮੇ ਪਿੰਡੀ ਨੂੰ ਦਾਗ ਲਾ ਦਿਤਾ ਮਰਦ ਨਹੀਂ ਤਾਂ ਬਣ ਬੈਠੇ ਨਾਰ। ਐਨੀ ਜੁਣ ਕੇ ਮੇਰੂ ਤਾਂ ਜੋਸ਼ ਖਾ ਗਿਆ ਝੱਟ ਫੜਲੀ ਹੈ ਹਥ ਤਲਬਾਰ। ਸਾਥ ਮੇਰੂ ਦੇ ਸਾਥੀ ਤੁਰ ਪਏ ਕਠੀ ਅਮਲੀਆਂ ਦੀ ਭਾਰੀ ਲਾਰ। ਭੱਟੀ ਅਮਲੀ ਚੜ੍ਹਗੇ ਗੱਜ ਕੇ ਦਸਾਂ ਅਗੇ ਦਾ ਹਾਲ ਉਚਾਰ ॥ ੪੫ ॥

ਮਿਰਜਾ ਵੇਖਿਆ ਨੁੜਿਆ ਨੌਕਰਾਂ ਪਿਆ ਬੇੜੀਆਂ ਦੇ ਬਿਚ ਪਠਾਨ। ਜਾ ਬਢੀਆਂ ਪੈਰੋਂ ਬੇੜੀਆਂ ਨਾਲੇ ਹਥਕੜੀਆਂ ਬੀ ਜਾਨ। ਗੁਸਾ ਖਾਇਆ ਮਿਰਜੇ ਸੂਰਮੇ ਹੁਕਮ ਦਿੰਦਾ ਫੌਜ ਨੂੰ ਆਨ। ਫੌਜਾਂ ਚਕ ਰਫਲਾਂ ਨੂੰ ਖੜਗੀਆਂ ਲਗੇ ਚਲਨ ਤੀਰ ਕਮਾਨ। ਦਰਵਾਜਾ ਦਰਸ਼ਨੀ ਭੰਨਤਾ ਮੇਰੂ ਲਗਿਆ ਗੁਸਾ ਖਾਣ। ਚੜ੍ਹਗੇ ਸਾਰੇ ਪੋਸਤੀ ਬੜੇ ਮੁਗਲਾਂ ਦੇ ਬਿਚ ਆਨ। ਅਮਲੀ ਹਾਥੀ ਵਾਂਗੂ ਝੂਲਦੇ ਮਾਰੇ ਚਾਲੀ ਮੁਗਲ ਪਠਾਨ। ਇਕ ਮੇਰੂ ਦਾ ਫੀਮੀ ਮਰ ਗਿਆ ਨਸ਼ਾ ਫੌਰਨ ਉਤਰਿਆ ਆਨ। ਅਮਲੀ ਅਖ ਬਚਾ ਪਿੰਡੀ ਆ ਬੜੇ

ਦਿਤੀ ਫੀਮ ਲਦੀ ਨੇ ਲਿਆਨ। ਮਾਂ ਨੇ ਥਾਪੀ ਦਿਤੀ ਪੁਤ ਨੂੰ ਫ਼ੇਰ ਚੜ੍ਹੀ ਲੋਰਾਂ ਆਨ॥ ੪੬ ॥

ਦੂਜੀ ਬਾਰ ਖਾ ਫੀਮ ਮੇਰੂ ਚੜ੍ਹ ਗਿਆ ਹੱਥ ਦਾਦੇ ਦੀ ਸਾਂਗ ਉਠਾ। ਬਿਚ ਮੁਗਲਾਂ ਦੇ ਬੜ ਗਿਆ ਮੇਰੂ ਦਿਤਾ ਹਰਜਲਾ ਪਾ। ਅਮਲੀ ਫਿਰਦੇ ਗੱਜਦੇ ਦਿਤੇ ਪੂਰਾਂ ਦੇ ਪੂਰ ਜਾ ਕੇ ਲਾ। ਜਿਮੇ ਭੇਡਾਂ ਚਿ ਸ਼ੇਰ ਫਿਰੇ ਗੱਜਦਾ ਦਿੰਦਾ ਮੁਗਲਾਂ ਦੇ ਸਥਰੇ ਪਾ। ਦੂਜੀ ਬਾਰ ਮੇਰੂ ਨੇ ਸੱਠ ਮਾਰਤੇ ਦਿਤੀ ਸ਼ੇਰਾਂ ਨੇ ਕਿਆਮਤ ਲਿਆ। ਦੋ ਮੇਰੂ ਦੇ ਅਮਲੀ ਮਾਲੀ ਮਾਰਤੇ ਟੁਟਿਆ ਨਸ਼ਾ ਮੇਰੂ ਦਾ ਜਾ। ਚੁਪ ਕੀਤੇ ਪਿੰਡੀ ਦੇ ਬਿਚ ਆ ਬੜੇ ਉਤੇ ਸੂਰਜ ਛਿਪ ਗਿਆ ਆ। ਨ੍ਹੇਰ ਗੁਬਾਰ ਜਦ ਹੋ ਗਿਆ ਮੁਗਲ ਬੜੇ ਡੇਰੇ ਦੇ ਬਿਚ ਜਾ। ਲਦੀ ਮੇਰੂ ਨੂੰ ਥਾਪੀ ਦੇਮਦੀ ਪੁਤ ਲਿਆ ਕਾਲਜੇ ਲਾ। ਚਾਹ ਪਾਣੀ ਤੇ ਫੀਮ ਛਕਾ ਦਿੰਦੀ ਰਾਮ ਚੰਦਾ ਅਗੇ ਦਾ ਹਾਲ ਸੁਣਾ॥ ੪੭॥

ਛਕ ਅਮਲੀ ਸਾਰੇ ਫੀਮ ਕੋ ਪੋਸਤ ਡੋਡੇ ਲਏ ਮਲਾ। ਪਿਛੇ ਚਾ ਦੁਧ ਪੀਤਾ ਰੱਜਕੇ ਛਕੀ ਰੋਟੀ ਪਰੇਮ ਲਗਾ। ਜਦ ਨਸ਼ੇ ਦੀ ਚੜ੍ਹੀਆਂ ਲੋਰੀਆਂ ਝੱਟ ਸਾਂਗਾਂ ਲਈਆਂ ਉਠਾ। ਅਧੀ ਰਾਤੇ ਅਮਲੀ ਤੁਰ ਪਏ ਬੜੇ ਮੁਗਲਾਂ ਦੇ ਬਿਚ ਜਾ। ਜਾ ਕੇ ਸੁਤੇ ਪਏ ਸਬ ਦਬ ਲਏ ਦਿਤੀ ਤੰਬੂ ਨੂੰ ਅਗ ਲਗਾ। ਫੌਜ ਉਠੀ ਮੁਗਲਾਂ ਦੀ ਗੱਜਕੇ ਅਮਲੀ ਸੌਣ ਬੀ ਦਿੰਦੇ ਨਾ। ਜੰਗ ਹੁੰਦਾ ਜੋਰ ਦਾ ਬੀਰਨੇ ਦਿਤਾ ਪੰਜ ਸੌ ਮੁਗਲ ਮੁਕਾ। ਸੱਤ ਮੇਰੂ ਦੇ ਅਮਲੀ ਮਰ ਗਏ ਝੱਟ ਨਸ਼ੇ ਉਤਰਗੇ ਜਾ। ਮੇਰੂ ਮੁੜ ਪਿੰਡੀ ਬਿਚ ਆ ਬੜੇ ਨਾਲ ਅਮਲੀ ਲਏ ਰਲਾ। ਟੈਮ ਹੋ ਗਿਆ ਫੀਮ ਦੇ ਖਾਣ ਦਾ ਸੁਭਾ ਪਹੁੰਚੇ ਲਦੀ ਕੋਲ ਜਾ। ਮੇਰੂ ਲਦੀ ਨੂੰ ਸਲਾਮਾਂ ਬੋਲਦਾ ਮਾਤਾ ਮਰਗੇ ਅਮਲੀ ਆ। ਹੁਣ ਮੈਂ ਨੀ ਜਾਣਾ ਜੰਗ ਨੂੰ ਤੇਨੂੰ ਦਿਤਾ ਸਚ ਸੁਣਾ। ਹੁਣ ਭੇਜਦੇ ਦੁਲੇ ਦੇ ਪੁਤ ਨੂੰ ਜਿਨੂੰ ਪਾਲਿਆ ਦੁਧ ਪਲਾ॥ ੪੮॥

ਜਦ ਦਿਤਾ ਜਬਾਬ ਮੇਰੂ ਪੋਸਤੀ ਹੋਇਆ ਲਦੀ ਦਾ ਚਿੱਤ ਉਦਾਸ। ਲਦੀ ਨੂੰਹ ਭੁਲਰ ਕੋਲ ਆਮਦੀ ਦਿਲ ਟੁਟ ਗਿਆ ਚਿਤ ਉਦਾਸ। ਨੂੰਹ ਦਸ ਮੇਰੀਏ ਹੁਣ ਕੀ ਕਰਾਂ ਮੇਰੂ ਦੇ ਗਿਆ ਜਬਾਬ ਹੈ ਖਾਸ। ਭੁਲਰ ਤੋਰ ਦੇ ਪੋਤਾ ਨੂਰ ਖਾਂ ਕਰੇ ਬੈਰੀਆਂ ਦਾ ਜਾ ਕੇ ਨਾਸ। ਦਿਨ ਰਾਤ ਲੜਿਆ ਮੇਰੂ ਪੋਸਤੀ ਥਕ ਗਿਆ ਤੇ ਹੋਇਆ ਉਦਾਸ। ਜਾਬੇ ਨੂਰਖਾਂ ਦੂਲੇ ਦੇ ਪੁਤ ਗੱਜ ਕੇ ਮੇਰੂ ਬੈਠਾ ਮੁਕਾ ਕੇ ਆਸ। ਆਣ ਖੇਣਗੇ ਮੁਗਲ ਧੀਆਂ ਨੂੰਹਾਂ ਦੀ ਲੁਟ ਪੈਣਗੇ ਤੇ ਪੈਣਗੇ ਰਾਸ। ਲਬੇ ਸੁਣਦਾ ਸੀ ਬੈਠਾ ਨੂਰ ਖਾਂ ਮਾਤਾ ਮੁਗਲਾਂ ਦਾ ਕਰੂਗਾ ਗਰਾਸ। ਮੈਂ ਦੂਲੇ ਦੀ ਅੰਸ ਦਾਦੀ ਮੇਰੀਏ ਆਮਾ ਮੁਗਲਾਂ ਚਿ ਹੋ ਕੇ ਪਾਸ। ਜ ਕੇ ਮਿਰਜਾ ਨਜਾਮਦੀਨ ਮਾਰਨੈ ਮਾਤਾ ਮੇਰੀਏ ਨਾ ਹੋਈਂ ਉਦਾਸ। ਚੜ੍ਹਿਆ ਰਾਮ ਚੰਦ ਖੂਬ ਨੂਰ ਗੱਜ ਕ ਮਾਤਾ ਤੇਰੇ ਚਰਨੋਂ ਕਾ ਦਾਸ॥ ੪੯॥

ਸੋਲਾਂ ਸਾਲ ਦੀ ਉਮਰ ਸੀ ਨੂਰਖਾਂ ਚਲਿਆ ਮਾਤਾ ਕੋ ਸੀਸ ਨਮਾ। ਸਾਂਗ ਚਕ ਲੀ ਪਿਤਾ ਦੇ ਹੱਥ ਦੀ ਲਏ ਮੇਲੀ ਸਬ ਨਾਲ ਰਲਾ। ਜਾ ਕੇ ਮੁਗਲਾਂ ਦੀ ਫੌਜ ਵਿਚ ਗਜਿਆ ਛਡੇ ਤੀਕ ਕੜਾ ਕੜ ਜਾ। ਮਿਰਜਾ ਆਖਦਾ ਭਟੀ ਦੂਲਾ ਆਗਿਆ ਲੜਦੇ ਮੁਗਲ ਹੈ ਜੋਰ ਲਗਾ। ਸੌ ਕੁ ਆਦਮੀ ਨੂਰਖਾਂ ਨਾਲ ਸੀ ਦਿਤੀ ਮੁਗਲਾਂ ਦੀ ਭਾਜੜ ਪਾ। ਭਟੀ ਬਦ ਬਢ ਸੱਥਰ ਲਾਮਦੇ ਹੁੰਦੀ ਧਰਮ ਦੀ ਸਦਾ ਸਹਾ। ਮੁਗਲ ਸਤ ਸੋ ਸੁਰਗ ਨੂੰ ਤੋਰਤੇ ਜਿਥੇ ਪਹਿਲੇ ਸੀ ਪਹੁੰਚੇ ਜਾ। ਜੇਹੜੇ ਕਾਜੀ ਨੇ ਦੂਲਾ ਤੋਰਿਆ ਪਾਪੀ ਦਸਦਾ ਹੈ ਮਿਰਜੇ ਨੂੰ ਜਾ। ਥੋੜਾ ਬੇਰੀ ਨਾਨਕੀਂ ਜਾ ਬੜਿਆ ਪੁਤ ਦੂਲੇ ਦਾ ਲੜਦਾ ਹੈ ਆ। ਬੇਤੇ ਬੱਚਾ ਨੀ ਘੇਰਿਆ ਜਾਮਦਾ ਐਮੇ ਰਹੇ ਹੋ ਮੁਗਲ ਕੁਹਾ। ਕਾਜੀ ਲਗਦਾ ਸੀ ਦੂਲੇ ਤੇ ਪੈਹਲਾਂ ਦਾ ਇਕ ਦਿਨ ਕੁਟਿਆ ਸੀ ਮਸੀਤ ਬਿਚ ਜਾ ਬੇਹੀ ਬੈਰ ਹੈ ਕਾਜੀ ਕਢਿਆ ਦਿਲ ਪਾਪ ਸੀ ਰਖਿਆ ਛੁਪਾ। ਭੇਤ ਦਸਿਆ ਹੈ ਮਿਰਜੇ ਖਾਨ ਨੂੰ

ਦਿਓ ਨੂਰੂ ਦੀ ਜਾਨ ਖਪਾ ॥ ੫੦ ॥

ਸੁਣ ਕਾਜੀ ਦੀ ਮਿਰਜਾ ਗਜਿਆ ਚੜ੍ਹਿਆ ਨੇਤਰ ਕਰਕੇ ਲਾਲ । ਘੇਰਾ ਪਾ ਲਿਆ ਨੂਰਖਾਂ ਨੂੰ ਜਾਇਕੇ ਮਿਰਜਾ ਆ ਗਿਆ ਤੂੰ ਹੋਸ਼ ਸੰਭਾਲ । ਸਠ ਮਾਰਤੇ ਨੂਰਖਾਂ ਦੇ ਨਾਲ ਦੇ ਖੰਡਾ ਮਾਰ ਕੇ ਤੇ ਕਰੇ ਹਲਾਲ । ਜਾਣ ਦੇਮਾ ਨਾ ਭਜੇ ਨੂੰ ਨੂਰਖਾਂ ਤੇਰਾ ਆਗਿਆ ਹੈ ਮਿਰਤੇ ਕਾਲ । ਪਾਕੇ ਘੇਰਾ ਨੂਰਖਾਂ ਫੜ ਲਿਆ ਬੰਨਿਆ ਤੰਬੂ ਚਿ ਬੇੜੀ ਦੇ ਨਾਲ । ਚਾਲੀ ਨੂਰਖਾਂ ਸਾਥੀ ਫੜ ਲਏ ਖੋਸੇ ਕਿਰਚ ਬੰਦੂਕ ਤੇ ਢਾਲ । ਕੈਦ ਕਰਕੇ ਤੰਬੂ ਬਿਚ ਸਿਟਤੇ ਮਾਰ ਖੋਸੜੇ ਤੇ ਪੱਟਤੇ ਬਾਲ । ਘੇਰਾ ਪਾ ਲਿਆ ਪਿੰਡੀ ਨੂੰ ਜਾਇਕੇ ਮਿਰਜਾ ਲੁਟਦਾ ਹੈ ਮੌਜਾਂ ਨਾਲ । ਸਭ ਪਕੇ ਚੁਬਾਰੇ ਢਾ ਦਿਤੇ ਸਣੇ ਬੈਠਕਾਂ ਤਬੇਲੇ ਨਾਲ । ਕਲੇ ਮੇਰੂ ਦੀ ਬਾਹ ਨੀ ਚਲਦੀ ਟੁਟਿਆ ਅਮਲ ਹੈ ਮੇਰੂ ਨਢਾਲ ॥ ੫੧ ॥

ਮੁਗਲ ਗਜਦੇ ਪਿੰਡੀ ਦੇ ਬਿਚ ਜਾ ਬੜੇ ਸਣੇ ਗੋਲੀਆਂ ਤੇ ਚਲਦੇ ਤੀਰ । ਲੁਟ ਮਾਰ ਜਬਰ ਦੀ ਕਰ ਰਹੇ ਜਾ ਕੇ ਪੜਦਿਆਂ ਦੇ ਪਾੜੇ ਚੀਰ। ਕਾੜ ਕਾੜ ਗੋਲੀ ਚਲਦੀ ਕੜੀ ਛਡੀ ਦਬਾਲਨਾ ਸ਼ਤੀਰ । ਪਿੰਡੀ ਸ਼ਹਿਰ ਉਜਾੜ ਬਣਾ ਦਿੱਤਾ ਰੋਂਦੇ ਭਟੀ ਜੋ ਸਿਟਕੇ ਨੀਰ । ਮੇਰੂ ਪੋਸਤੀ ਮਸੀਤ ਵਿਚ ਜਾ ਲੁਕਿਆ ਦੁਲਾ ਐਥੇ ਨੀ ਮਾਂ ਦਾ ਜਾਯਾ ਬੀਰ । ਦੁਖੀ ਹੋਇਆ ਬੀ ਅਮਲ ਟੁਟਿਆ ਲੁਕ ਲੁਕ ਕੇ ਬਚਾਬੇ ਸਰੀਰ । ਜਾ ਕੇ ਦੁਲੇ ਦੇ ਮੈਹਲੀਂ ਜਾ ਬੜੇ ਲਦੀ ਭੁਲਰ ਫੜੀ ਅਖੀਰ । ਦੋਮੇ ਦੁਲੇ ਦੀਆਂ ਭੈਣਾਂ ਬਨ੍ਹੀਆਂ ਲੈਗੇ ਖੇੜੇ ਜਿਉਂ ਰਾਂਝੇ ਦੀ ਹੀਰ। ਤਖਤੋ ਬਖਤੋ ਦੋਮੇ ਭੈਣਾਂ ਰੋਂਦੀਆਂ ਸਾਡਾ ਰਿਹਾ ਨਾ ਪਿੰਡੀ ਬਿਚ ਸੀਰ । ਅਸੀਂ ਨਿਜ ਆਈਆਂ ਐਥੇ ਮਿਲਣ ਕੋ ਦਗਾ ਦੇਗਿਆ ਹੈ ਦੁਲਾ ਬੀਰ। ਸਭ ਨਾਰਾਂ ਨੂੰ ਬੰਨ੍ਹਕੇ ਲੈਗਿਆ ਮਿਰਜਾ ਤੰਬੂ 'ਚ ਲੈ ਗਿਆ ਪੀਰ । ਨਾਰਾਂ ਦੁਲੇ ਨੇ ਬਗਮ ਕੋਲੋਂ ਲੁਟੀਆਂ ਖੁਸ਼ੀ ਓਨਾਂ ਦਾ ਹੋਯਾ ਸਰੀਰ। ਲੁਟ ਮਾਰਕੇ

ਮਿਰਜਾ ਲੈਗਿਆ ਮੇਰੂ ਰੋਂਦਾ ਬਹਾ ਕੇ ਨੀਗ ਰਾਮਚੰਦ ਮੇਰੂ ਦੂਲੇ ਕੋਲ ਜਾਮਦਾ ਚੜ੍ਹ ਘੋੜੇ ਤੇ ਘਤ ਗਿਆ ਬਹੀਰ ॥ ੫੨ ॥

ਮਿਰਜਾ ਨਜਾਮ ਲੈਗੇ ਲੁਟਕੇ ਦਸ ਮੀਲ ਤੇ ਡੇਰੇ ਕਰੇ ਆਨ। ਭੁਖੀ ਫੌਜ ਨੂੰ ਤਿੰਨ ਦਿਨ ਹੋ ਗਏ ਲੜਦੇ ਰਹੇ ਮੁਗਲ ਮਦਾਨ। ਦਸ ਮੀਲ ਤੇ ਤੰਬੂ ਜਾਕੇ ਗੱਡਤੇ ਡਰ ਗਿਆ ਨਾ ਕਿਸੇ ਦੀ ਕਾਨ। ਸ਼ਸਤਰ ਲਾਹਕੇ ਸ਼ੇਰ ਬੈਠਗੇ ਲਗੇ ਮੁਗਲ ਜੋ ਖਾਣਾ ਖਾਣ। ਰਾਤ ਕਰਕੇ ਲਾਹੌਰ ਨੂੰ ਚਲਣਾ ਖੁਸ਼ੀ ਹੁੰਦੇ ਨੇ ਮੁਗਲ ਪਠਾਣ। ਬੈਹਕੇ ਰੋਂਦੀਆਂ ਪਿੰਡੀ ਦੀਆਂ ਨਾਰੀਆਂ ਭੇਜ ਦੂਲੇ ਨੂੰ ਸਖੀ ਸੁਲਤਾਨ। ਐਨੇ ਮੇਰੂ ਦੂਲੇ ਨੂੰ ਜਾ ਮਿਲਿਆ ਸਾਰਾ ਲਗਿਆ ਪਤਾ ਬਤਾਨ। ਦੂਲਿਆ ਖਾਣ ਸ਼ੇਰਿਆ ਐਥ ਲੁਕਿਆ ਤੇਰੀ ਪਿੰਡੀ ਦੀ ਲੈਗੀ ਆਨ। ਮਾਂ ਭੈਣ ਭਰਜਾਈਆਂ ਬੰਨ੍ਹਕੇ ਸਬ ਲੈਗੇ ਮੁਗਲ ਪਠਾਨ। ਮਿਰਜੇ ਨਾਲ ਮੈਂ ਦਿਨ ਰਾਤ ਲੜਿਆ ਅੱਧਾ ਕੀਤਾ ਮੈਂ ਖਾਲੀ ਮਦਾਨ। ਫੇਰ ਮੇਰਾ ਬੀ ਹੌਸਲਾ ਟੁਟਿਆ ਫਰ ਲੜਿਆ ਸੀ ਨੂਰੂ ਨਦਾਨ। ਆਖਰ ਬਢੀ ਫੌਜ਼ ਲੈਗੀ ਲੁਟਕੇ ਤੂੰ ਲੁਕਿਆ ਨਾਨਕੇ ਆਨ। ਤੈਨੂੰ ਸ਼ਰਮ ਨਾ ਆਈ ਦੂਲਿਆ ਲੈਗੇ ਬੰਨ੍ਹ ਕੇ ਤੇਰੀ ਰਕਾਨ ॥ ੫੩ ॥

ਦੂਲੇ ਤਿਆਰੀ ਕਰੀ ਪੂਰੀ ਜੰਗ ਦੀ ਸ਼ੇਰੂ ਮੇਰੂ ਰਲਾਏ ਨਾਲ। ਫੀਮ ਦਿਤੀ ਮੇਰੂ ਨੂੰ ਰਜਮੀ ਦਿਤੀ ਥਾਪੀ ਮਾਈ ਦੇ ਲਾਲ। ਜਦੋਂ ਨਾਨਕਿਆਂ ਤੋਂ ਦੂਲਾ ਤੁਰ ਪਿਆ ਸੋਹਣੇ ਸ਼ਗਨ ਹੋਣੇ ਤਤਕਾਲ। ਜੁਆਨ ਦੂਲੇਨੇ ਦੋ ਹਜ਼ਾਰ ਚਾੜ੍ਹਿਆ ਜੋਹੜੇ ਲੜਨ ਮਦਾਨ ਖੁਸ਼ ਹਾਲ। ਸ਼ੇਰੂ ਮੇਰੂ ਭਾਣਜੇ ਗੱਜਦੇ ਚੜ੍ਹੇ ਡੋਰੇ ਹੈ ਨੇਤਰ ਲਾਲ। ਦਾਰੂ ਪੀਕੇ ਤੇ ਕਾਠੀਆਂ ਪਾਲੀਆਂ ਚੜ੍ਹੀ ਗਰਦ ਸਮਾਨ ਹੋਇਆ ਲਾਲ। ਜਾਕੇ ਮੁਗਲਾਂ ਦੀ ਫੌਜ ਹੈ ਘੇਰਲੀ ਕਿਥੇ ਜਾਬੇਗੇ ਤੁਖਮ ਚੰਡਾਲ। ਸੁਤੇ ਦਬਲੇ ਭਟੀ ਨੇ ਜਾਇਕੇ ਹੁਣ ਆ ਗਿਆ ਸਬ ਦਾ ਕਾਲ। ਤੀਰ ਚਲਦੇ ਸ਼ਿਸਤ ਨਾਲ ਗੋਲੀਆਂ ਦੂਲਾ ਕਰਦਾ ਫਿਰੇ

ਕਲ੍ਹਾਲ ॥ ੫੪ ॥

ਦੋਮੇ ਪਾਸਿਆਂ ਤੋਂ ਮਾਰੇ ਮਾਰ ਹੋਮਦੀ ਘੇਰਾ ਮੁਗਲਾਂ ਤੇ ਦੁਲਾ ਪਾਬੇ ਜਾ। ਜਾ ਕੇ ਹਲਚਲੀ ਫੌਜ ਬਿਚ ਪਾ ਦਿਤੀ ਸਿਜੇ ਮੁਗਲ ਧਰਤੀ ਉਲਟਾ। ਟੁਟ ਬਾਰਾਂ ਅਕਾਸ਼ ਨੂੰ ਜਾਂਦੀਆਂ ਕਲਜੋਗਣਾਂ ਬੀ ਪਹੁੰਚੀਆਂ ਜਾ। ਸੀਸ ਉਡਦੇ ਵਾਂਗ ਪਤੰਗ ਦੇ ਇਲਾਂ ਕਾਂ ਰਹੇ ਮੌਜ ਉਡਾ। ਅਧੀ ਫੌਜ ਮਿਰਜੇ ਦੀ ਮਾਰਤੀ ਬਾਕੀ ਭਜੀ ਲਾਹੌਰ ਬੜੀ ਜਾ। ਦੋਮੇ ਮਿਰਜਾ ਨਜਾਮਦੀਨ ਭਜਗੇ ਘੋੜਿਆਂ ਤੇ ਕਾਠੀਆਂ ਪਾ। ਸੌ ਮਰਗੇ ਦੁਲੇ ਦੀ ਫੌਜ ਦੇ ਦੁਲਾ ਕਰਦਾ ਨਹੀਂ ਪਰਬਾ। ਸਬ ਬਾਂਦਾ ਛੁਡਾ ਲਈਆਂ ਦੁਲੇ ਨੇ ਮਿਰਜੇ ਫੌਜ ਦਾ ਧਮਾਨ ਲਿਆ ਠਾ। ਖਚਰਾਂ ਤੇ ਹਥਯਾਰ ਸਬ ਲਦਲੇ ਲਦੀ ਰਹੀ ਹੈ ਸ਼ਕਰ ਮਨਾ। ਸਣੇ ਤੰਬੂ ਰਾਸਣ ਗੋਲੀ ਸਿਕਾ ਬੀ ਚਕ ਪੌਗੇ ਪਿੰਡੀ ਦੇ ਰਾ। ਨਾਰਾਂ ਪਿੰਡੀ ਦੀਆਂ ਖੁਸ਼ੀਆਂ ਮਨੋਂਦੀਆਂ ਅਮੀਂ ਦੁਲੇ ਨ ਲਈਆਂ ਛੁਡਾ। ਬਾਜੇ ਬਜਦੇ ਦੁਲੇ ਦੇ ਬਰਗੇ ਦਾਰੂ ਦਿੰਦਾ ਹੈ ਸਬ ਨੂੰ ਪਿਲਾ। ਓਸ ਕਾਜੀ ਤਾਈਂ ਫੜ ਲਿਆ ਜਿਨੇ ਘਰ ਦਾ ਸੀ ਭੇਤ ਦਿਤਾ ਜਾ। ਤੋਬਾ ਕਰੇ ਕਾਜੀ ਮੂਹਰੇ ਮਾਰਦੇ ਦੁਲਿਆ ਰਖ ਲੈ ਬਾਸਤੇ ਖੁਦਾ। ਗੱਡ ਕਾਜੀ ਨੂੰ ਕੁਤਿਆਂ ਤੇ ਪੜਾ ਦਿਤਾ ਉਤੇ ਪਾਪੀ ਦੇ ਵਹੀ ਛੜਕਾ। ਕਾਜੀ ਮਾਰਤਾ ਨਿਮਕ ਹਰਾਮ ਸੀ ਭੁਤ ਦਿਤਾ ਹੈ ਨੂਣ ਪਾਣੀ ਖਾ॥ ੫੫॥

ਐਸ ਬਜਾ ਦੁਲੇ ਨੇ ਕਾਜੀ ਮਾਰਿਆ ਝੂਠੇ ਮਸਲੇ ਕਰੇ ਬਹਾਲ। ਕਾਜੀ ਤਿੰਨ ਦਿਨ ਕਰੜੇ ਦਸਕੇ ਦੁਲਾ ਪਿੰਡੀ ਚੋਂ ਦਿਤਾ ਨਿਕਾਲ। ਪਿਛੋਂ ਇੱਜਤ ਬਰਾਨ ਕਰੀ ਮੁਗਲ ਨੇ ਲੈਗੇ ਲੁਟ ਕੇ ਸੀ ਸਾਰਾ ਮਾਲ। ਜੇ ਨਾ ਜਾਂਦਾ ਦੁਲਾ ਨਾਨਕੀਂ ਦੁਲਾ ਲੜਦਾ ਮੁਗਲਾਂ ਨਾਲ। ਹੁਣ ਗਾਹਾਂ ਮੈਂ ਹਾਲ ਸੁਣਾਮਦਾ ਭਜਿਆ ਮਿਰਜਾ ਜਾਨ ਸਮਾਲ। ਜਾਕੇ ਅਕਬਰ ਮੂਹਰੇ ਪਿਟਦੇ ਨਾਲੇ ਦਸਿਆ ਪਿੰਡੀ ਦਾ ਹਾਲ। ਲਾਕੇ ਆਦ ਅੰਤ ਤੋਂ ਦਸਿਆ ਜਿਮੇ ਬੀਤੀ ਮਿਰਜੇ ਦੇ

ਨਾਲ। ਦੂਲਾ ਪਿੰਡੀ ਦਾ ਬਣ ਗਿਆ ਬਾਦਸ਼ਾਹ ਤਾਕਤ ਭਰਗੀ ਲੁਟਕੇ ਮਾਲ। ਮੇਗਜੀਨ ਦੂਲੇ ਨੇ ਜਮਾ ਕਰ ਲਈ ਨਾਲੇ ਕਰ ਲੀ ਫੌਜ ਕਮਾਲ। ਪਕੇ ਮੋਰਚੇ ਦੂਲੇ ਨੇ ਬਣਾ ਲਏ ਬੈਰੀ ਬਣ ਕੇ ਬੈਠਾ ਦਲਾਲ। ਰੋਂਦਾ ਅਕਬਰ ਧਾਹਾਂ ਮਾਰ ਕੇ ਕੇਹੜਾ ਲੜੂ ਦੂਲੇ ਦੇ ਨਾਲ। ਆਣ ਖੋ ਤੀ ਸਾਰੀ ਫੌਜ ਦੀ ਦਾੜ੍ਹੀ ਪਟੀ ਬੇਗਮ ਦੇ ਬਾਲ। ਖਤ ਲਿਖਦਾ ਅਕਬਰ ਬਾਦਸ਼ਾਹ ਦਿੱਲੀ ਭੇਜਿਆ ਬੇਗਮ ਤਤਕਾਲ। ਖਤ ਲੈਕੇ ਨੌਕਰ ਝੱਟ ਤੁਰ ਪਿਆ ਦਿੱਲੀ ਪੌਂਚਿਆ ਦੁਖ ਸੁਖ ਨਾਲ ॥ ੫੫ ॥

ਨੌਕਰ ਪੌਂਚ ਗਿਆ ਦਿੱਲੀ ਦੇ ਬਿਚ ਬੀਰ ਨੇ ਖਤ ਸੂਬੇ ਨੂੰ ਦਿਤਾ ਫੜਾ। ਪੜ੍ਹ ਕੇ ਖਤ ਨੂੰ ਸੂਬਾ ਜਹਾਂਗੀਰ ਲੈਂਦਾ ਦਿਲ ਨੂੰ ਜੋਸ਼ ਚੜ੍ਹਾ। ਜੰਗੀ ਲਾਟ ਨੂੰ ਟੈਲੀਫੂਨ ਭੇਜਤਾ ਦਿਤਾ ਵਾਕਾ ਲਾਹੌਰ ਦਾ ਸੁਣਾ। ਆਕੀ ਦੂਲਾ ਪਿੰਡੀ ਵਿਚ ਹੋ ਗਿਆ ਜੀਹਨੇ ਰਖੀ ਹੈ ਲੁਟ ਮਚਾ। ਅੱਧੀ ਮਾਰਤੀ ਫੌਜ ਲਾਹੌਰ ਦੀ ਆਦ ਅੰਤ ਤੇ ਦਸਿਆ ਲਾ। ਖਬਰ ਸੁਣ ਕੇ ਦਿੱਲੀ ਦੀ ਫੌਜ ਚੜ੍ਹ ਗਈ ਦਿਤੀ ਗਰਦ ਗੁਬਾਰ ਉਡਾ। ਤੋਪਖਾਨਾ ਜੰਗੀ ਬੇੜਾ ਤੁਰ ਪਿਆ ਬਿਚ ਪੌਂਚਾ ਲਾਹੌਰ ਦੇ ਜਾ। ਸਾਰਾ ਹਾਲ ਅਕਬਰ ਤੋਂ ਪੁਛਿਆ ਅਕਬਰ ਰੋ ਕੇ ਦਸਿਆ ਦੁਖ ਆ। ਫੌਜ ਦਿੱਲੀ ਲਾਹੌਰ ਦੀ ਤੁਰ ਪਈ ਘੇਰਾ ਪਿੰਡੀ ਨੂੰ ਪਾਇਆ ਜਾ। ਸਾਰੀ ਦੂਲੇ ਨੂੰ ਖਬਰ ਪੂਰੀ ਹੋ ਗਈ। ਫੌਜ ਦਿੱਲੀ ਲਾਹੌਰ ਦੀ ਗਈ ਆ। ਝੱਟ ਦੂਲੇ ਨੇ ਮੱਲੇ ਮੋਰਚੇ ਤੋਪਾਂ ਦਿਤੀਆਂ ਦੂਲੇ ਦਗਾ ॥ ੫੬ ॥

ਦੂਲੇ ਨੇ ਲਾਇਆ ਮੋਰਚਾ ਤੋਪਾਂ ਚੜ੍ਹੀਆਂ ਕਿਲੇ ਤੇ ਆਨ। ਪੈਦਲ ਪਲਟਨ ਬੈਠੀ ਮੋਰਚੇ ਪਟੇ ਧਰਤੀ ਦੇ ਦਰਮਿਆਨ। ਰਫਲਾਂ ਹੁੰਦੀਆਂ ਸੀ ਪੈਲੀ ਲੰਮੀਆਂ ਗੋਲਾ ਪਾਈਏ ਦਾ ਪੈਂਦਾ ਆਨ। ਪੰਜ ਪੰਜ ਮੀਲ ਗੋਲੀ ਜਾਮਦੀ ਖਾਲੀ ਕਰਦੀਆਂ ਜਾਣ ਮਦਾਨ। ਪੈਦਲ ਪਿਛੇ ਰਸਾਲਾ ਸੱਜਦਾ ਜਿਨ੍ਹਾਂ ਦੇ ਹੱਥਾਂ ਮੇਂ ਤੀਰ

ਕਮਾਨ। ਦੂਲਾ ਤੀਰ ਅਲਟੌਣ ਸੀ ਜਾਣਦਾ ਚੱਲਕੇ ਵਾਪਸ ਪੌਂਚੇ ਆਨ। ਤੀਰ ਸੈ ਬੈਰੀ ਨੂੰ ਮਾਰ ਕੇ ਝੱਟ ਤਰਕਸ਼ ਪੈਂਦਾ ਆਨ। ਪਿਛੇ ਕਿਲੇ ਤੇ ਤੋਪਾਂ ਦਾ ਗਿਆ ਗੋਲਾ ਸਵਾ ਮਣ ਪੈਂਦਾ ਜਾਨ। ਪੈਬੰਦੀ ਲਾਏ ਮੋਰਚੇ ਦੂਲਾ ਭਟੀ ਚਤਰ ਸੁਜਾਨ। ਮੱਦ ਪਿਆ ਹਾਥੀ ਚੀਕਦੇ ਘੋੜੇ ਆਪਣਾ ਜੋਸ਼ ਦਖਾਨ। ਮੇਰੂ ਦੂਲਾ ਨੂਰ ਖਾਂ ਗੱਜਦੇ। ਝੂਟੇ ਖਾਂਦੇ ਫਿਰਨ ਜੁਆਨ। ਓਧਰ ਮੁਗਲਾਂ ਨੇ ਡੇਰਾਂ ਖਿੱਚੀਆਂ ਖੜ ਕੇ ਗੱਜਦੇ ਸ਼ੇਰ ਪਠਾਨ। ਜੰਗ ਦੋਮੇਂ ਧਿਰਾਂ ਦਾ ਸ਼ੁਰੂ ਹੋ ਗਿਆ ਲਗੇ ਪੂਰਾ ਜੋਸ਼ ਦਖਾਨ। ਹੋਬੇ ਦਲਾਂ ਚਿ ਮਾਰੋ ਮਾਰ ਜੋ ਸ਼ਬ ਨੇ ਚੜ੍ਹੇ ਤੀਰ ਕਮਾਨ॥ ੫੭॥

ਛਡੇ ਮੁਗਲਾਂ ਨੇ ਤੀਰ ਤੇ ਗੋਲੀਆਂ ਚਲੇ ਬੰਬ ਤੇ ਤੋਪਾਂ ਨਾਲ। ਸਿਰ ਉਡਦੇ ਵਾਂਗ ਪਤੰਗ ਦੇ ਨਦੀ ਚਲਦੀ ਲਹੂ ਦੀ ਲਾਲ। ਜੁਆਨ ਦੋਮੇ ਧਿਰਾਂ ਦੇ ਮਰ ਰਹੇ ਤਪਾਂ ਚਲੀਆਂ ਹਿਲੇ ਪਤਾਲ। ਲੋਥਾਂ ਗਿੱਦੜ ਕੁਤੇ ਖਿਚਦੇ ਕਾਂ ਇੱਲਾਂ ਬੋਲਣ ਸਿਆਲ। ਨੇਜਾ ਬਰਛੀ ਚਲਦੀ ਹਾਥੀ ਡਿਗਦੇ ਐਨ ਚਪਾਲ। ਘੋੜੇ ਪਏ ਜ਼ਮੀਨ ਤੇ ਤੜਫਦੇ ਲੋਥਾਂ ਪਈਆਂ ਪਾਲੋ ਪਾਲ। ਦੂਲਾ ਤੀਰ ਹੈ ਅਗਨੀ ਛੱਡਦਾ ਲਖ ਮੁਗਲਾਂ ਨੂੰ ਦਿੰਦਾ ਗਾਲ। ਦੋਮੇ ਮਿਰਜਾ ਨਜ਼ਾਮ ਦੀਨ ਮਾਰਲੇ ਜੇਹੜੇ ਲੜੇ ਸੀ ਮੇਰੂ ਨਾਲ। ਐਦਰ ਮੇਰੂ ਦੂਲੇ ਦੇ ਭਾਣਜੇ ਰਿਹਾ ਨੂਰ ਖਾਂ ਹਥ ਦਖਾਲ। ਅਧੀ ਫੌਜ ਮੁਗਲ ਦੀ ਮਾਰਲੀ ਹਾਥੀ ਘੋੜੇ ਹੋਗੇ ਕਾਲ। ਫੌਜ ਦੂਲੇ ਦੀ ਪਜ ਸੌ ਮਰ ਗਈ ਸੌ ਘੋੜ ਹਾਥੀ ਨਾਲ। ਹੋਵੇ ਦਲਾਂ 'ਚ ਮਾਰੋ ਮਾਰ ਜੋ ਕਾਲ ਹੋਗੇ ਮਾਈ ਦੇ ਲਾਲ॥ ੫੯॥

ਦੱਲ ਹਥੋ ਪਾਈ ਹੋ ਗਏ ਸੂਰੇ ਕਰਦੇ ਮਾਰੋ ਮਾਰ। ਖੱਡ ਖੱਡ ਸਿਟਦੇ ਸੂਰਮੇ ਫੜ ਸੱਜੇ ਹੱਥ ਤਲਵਾਰ। ਬੇੜਾ ਜੰਗੀ ਮੁਗਲਾਂ ਦਾ ਮਾਰਤਾ ਮਚੀ ਦਲਾਂ 'ਚ ਹਾ ਹਾ ਕਾਰ। ਭਜੇ ਮੁਗਲ ਛਡਾ ਕੇ ਜਾਨ ਨੂੰ ਜਦ ਮਰੇ ਸਿਰ ਦੇ ਸਰਦਾਰ। ਹਥ ਖੜੇ ਜੋ ਕੀਤੇ ਫੌਜ ਨੇ

ਸਭ ਦਿਤੇ ਸਿਟ ਹਥਿਆਰ। ਘੇਰਾ ਦੂਲੇ ਨੇ ਪਾਇਆ ਫੌਜ ਨੂੰ ਸਭ ਕਰ ਲੇ ਨੇ ਗਰਿਫਤਾਰ। ਕਾਬੂ ਮੈਗਜ਼ੀਨ ਸਭ ਕਰ ਲਿਆ ਹਾਥੀ ਘੋੜੇ ਰਾਸਣਾਕਾਰ। ਕੈਦ ਕਰੀ ਮੁਗਲਾਂ ਦੀ ਫੌਜ ਹੈ ਦੂਲਾ ਅਕਲ ਮੇਂ ਬੜਾ ਹੁਸ਼ਿਆਰ। ਦੂਲੇ ਤਾਕਤ ਭਾਰੀ ਹੋ ਗਈ ਭਟੀ ਬਣ ਬੈਠਾ ਸਰਕਾਰ। ਦੋ ਗਏ ਜਸੂਸ ਲਾਹੌਰ ਨੂੰ ਦਿਤੀ ਕੁਲ ਅਕਬਰ ਨੂੰ ਸਾਰ। ਤੇਰੀ ਫੌਜ ਬਾਦਸ਼ਾਹ ਮਾਰਲੀ ਦੂਲਾ ਕਰ ਬੈਠਾ ਹੰਕਾਰ। ਰੋਬੇ ਅਕਬਰ ਧਾਹਾਂ ਮਾਰ ਕੇ ਮਾਰੇ ਬੜੇ ਬੜੇ ਸਰਦਾਰ। ਐਥੇ ਹਿਸਾ ਪੈਹਲਾ ਬੰਦ ਹੈ ਪੜ੍ਹੋ ਦੂਜਾ ਖੂਬ ਸਮਾਰ। ਅਗੇ ਜੰਗ ਜ ਭਾਰੀ ਹੋਣਗੇ ਦੂਲਾ ਜਾਊਗਾ ਸੁਰਗ ਸਰਦਾਰ। ਆਖਰ ਜਿਤ ਅਕਬਰ ਬਾਦਸ਼ਾਹ ਦੀ ਰਾਮਚੰਦ ਲੈਣਗੇ ਸੁਧ ਸੁਰਾਰ॥ ੫੯॥

ਦੂਜਾ ਪੜ੍ਹੋ ਬੀਰਨੇ ਪਰੇਮ ਸੇ ਪਿਛਲਾ ਕਰਤਾ ਬੰਦ ਬਿਆਨ। ਅਗੇ ਮਰੂਗਾ ਦੂਲਾ ਸੂਰਮਾ ਜੋ ਲੜ ਕੇ ਬਿਚ ਮਦਾਨ। ਆਬੇ ਅਕਬਰ ਗੁਸਾ ਖਾਇ ਕੇ ਲੁਟ ਲੈਣਗੇ ਪਿੰਡੀ ਨੂੰ ਆਣ। ਹੋਣੀ ਮਿਲੂਗੀ ਦੂਲੇ ਰਾਠ ਨੂੰ ਦੂਲਾ ਹੋਣੀ ਕਰਨ ਬਿਆਨ। ਦੂਲਾ ਜਦੋਂ ਚੁਕਾਊ ਟੋਕਰਾ ਦੂਲਾ ਤਿੰਨ ਦਿਨ ਮਗਰੋ ਜਾਨਾ ਮਰੂ ਲੜ ਕੇ ਦੂਲਾ ਫੌਜ ਮੇਂ ਲੈ ਜਾਣ ਬਾਂਦਾ ਬੰਨ੍ਹ ਪਠਾਨ। ਏਥੇ ਪੈਹਲਾ ਹਿੱਸਾ ਬੰਦ ਹੈ ਗੁਰੂ ਪੂਰਾ ਹੈ ਬਿਦਮਾਨ। ਮੇਰਾ ਪਿੰਡ ਜਨਮ ਹੈ ਸਿਧੜਾਂ ਦੂਜਾ ਲੋਹਰਾ ਗਾਗਾਂ ਪਠਾਨ। ਸਾਨੂੰ ਤਾਜ ਪਟਿਆਲਾ ਲਗਦਾ ਮੇਰੀ ਨਾਭੇ ਬਿਚ ਦੁਕਾਨ। ਲਬੇ ਹੋਟਲ ਸਿੰਘ ਪਰਤਾਪ ਦਾ ਦਾਤਾ ਆਦੀ ਹੈ ਬਿਦਮਾਨ। ਮੇਰੀ ਸੇਬਾ ਕਰਦਾ ਪਰੇਮ ਸੇ ਪੜ੍ਹਦਾ ਬਾਣੀ ਕਰ ਅਸ਼ਨਾਨ। ਏ ਮੇਲਾ ਹੈ ਚੰਦ ਰੋਜ ਦਾ ਮੁਖ ਸੇ ਸਿਮਰੋ ਸ੍ਰੀ ਭਗਵਾਨ। ਮਾਲਾ ਫੇਰ ਰਾਮਚੰਦ ਬੈਠਕੇ ਹਰ ਆਪੇ ਕਰੂ ਕਲਿਆਨ॥ ੬੦॥

ਦਿਤਾ ਹਕ ਲਾਹੌਰ ਮੇਂ ਗੁਰਦਿਆਲ ਸਿੰਘ ਕੋ ਜਾ। ਓਹਦਾ ਜਾਂਦਾ ਮਾਲ ਦਸੌਰ ਮੇਂ ਦਿੱਲੀ ਔਰ ਕਲਕਤ ਲਾ।

ਉੜਦੂ ਹਿੰਦੀ ਫਾਰਸੀ ਛਾਪਦਾ ਬੜਾ ਪਰੇਮ ਗੁਰਮੁਖੀ ਲਾ। ਗੁਰਬਾਣੀ ਮਿਲਦੀ ਓਸਤੇ ਡੈਰੀ ਕਿੱਸੇ ਰਿਹਾ ਛਪਾ। ਮੈਂ ਹਕ ਜੋ ਦਿਤਾ ਜਾਇਕੇ ਓਹ ਬੇਚੇ ਕਿਤੇ ਛਪਾ। ਸਾਨੂੰ ਰਾਜ ਪਟਿਆਲਾ ਲਗਦਾ ਦਿੜਬਾਂ ਥਾਣਾ ਦੇਮਾਂ ਬਤਾ। ਮੇਰਾ ਪਿੰਡ ਸਿਧੜਾਂ ਬੀਰਨੋਂ ਨਿਤ ਕਬਤਾ ਦਾ ਹੈ ਚਾ। ਮੇਰਾ ਗੁਰੂ ਹੈ ਪੂਰਨ ਰਾਮ ਜੀ ਜਿਨੇ ਪਿੰਗਲ ਦਿਤਾ ਸਖਾ। ਮੇਰਾ ਨਾਮ ਰਾਮ ਚੰਦ ਬੀਰ ਨੇ ਰਿਹਾ ਗੁਣ ਈਸ਼ਵਰ ਦੇ ਗਾ। ਏਹਦਾ ਮਾਲਕ ਸਿੰਘ ਗੁਰਦਿਆਲ ਹੈ ਭਾਵੇਂ ਵੇਚੇ ਕਿਤੇ ਛਪਾ ॥ ੬੧।

ਦੋਹਰਾ— ਮੇਲਾ ਹੈ ਚੰਦ ਰੋਜ਼ ਦਾ ਰਟੋ ਹਰੀ ਦਾ ਨਾਮ।
ਅੰਤ ਸਮੇਂ ਕੇ ਬੀਚ ਮੇਂ ਏਹੀ ਆਬੇ ਕਾਮ॥

ਦੋਹਰਾ— ਜੈਸੀ ਨੀਤ ਹਰਾਮ ਮੇਂ ਐਸੀ ਹਰ ਮੇਂ ਹੋ।
ਬੰਦਾ ਜਾਬੇ ਸੁਰਗ ਮੇਂ ਪੱਲਾ ਨ ਪਕੜੇ ਕੋ।

ਦੋਹਰਾ— ਅਧੀ ਸੇ ਆਧੀ ਘੜੀ ਆਧੀ ਸੇ ਫੁਨ ਆਦ।
ਸੰਤਾਂ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥

ਦਸਖਤ ਪੰਡਤ ਰਾਮ ਚੰਦ ਵਾ ਪੰਡਤ ਪੂਰਨ ਚੰਦ
ਹਕ ਤਸਨੀਫ ਸਰਦਾਰ ਗੁਰਦਿਆਲ ਸਿੰਘ



---

'ਵਿਦਵਾਨ ਪ੍ਰੈਸ', ਗੁਰਦੁਆਰਾ ਰੋਡ, ਅੰਬਾਲਾ ਛਾਉਣੀ ਵਿਚ ਛਪਿਆ।
ਪ੍ਰਿੰਟਰ— ਸਰਦਾਰ ਹਰੀ ਸਿੰਘ